੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ॥

# ਅਕਾਲੀ ਬਹਾਦਰ
# ਬਿਜਲਾ ਸਿੰਘ

ਰਚਿਤ
ਗੁਰਮੁਖ ਸਿੰਘ "ਗੁਰਮੁਖ"

ਜਿਸ ਵਿੱਚ ਮੁਸਲਮਾਨੀ
ਨੌਕਰਸ਼ਾਹੀ ਹਾਕਮਾਂ ਦੇ ਅੱਤਿਆਚਾਰ ਤੇ ਪੁਰਾਤਨ
ਖਾਲਸੇ ਦੀ ਦਲੇਰੀ, ਭਾਈ ਬਿਜਲਾ ਸਿੰਘ
ਜੀ ਦੀ ਬਹਾਦਰੀ, ਸਿੰਘਣੀਆਂ ਦੇ ਸਿਦਕ,
ਸਿੱਖ ਬੱਚਿਆਂ ਦੀ ਸ਼ਹੀਦੀ ਦੇ ਦਰਦ
ਭਰੇ ਸਮਾਚਾਰ ਦਰਜ ਹਨ।

ਪ੍ਰਕਾਸ਼ਕ!
ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ
ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਗੁਰੂ ਖਾਲਸਾ ਪ੍ਰੇਸ ਅੰਮ੍ਰਿਤਸਰ ਵਿੱਚ ਸ੍ਰ: ਪ੍ਰੀਤਮ ਸਿੰਘ
ਮੈਨੇਜਰ ਤੇ ਪ੍ਰਿੰਟਰ ਦੇ ਧਿਆਨ ਨਾਲ ਛਪਿਆ।

ਪਹਿਲੀ ਵਾਰ ੧੦੦੦ ਮੁੱਲ ।।।)

# ਉਥਾਨਕਾ

ਇਹ ਗੱਲ ਸੱਚੀ ਹੈ ਅਤੇ ਸੋਲਾਂ ਆਨੇ ਸੱਚੀ ਹੈ ਕਿ ਸਿੱਖਾਂ ਵਿੱਚ ਇਤਿਹਾਸ ਦੀ ਛਾਨ ਬੀਨ ਕਰਨ ਦਾ ਬਹੁਤ ਘੱਟ ਸ਼ੌਕ ਹੈ, ਇਹੋ ਕਾਰਨ ਹੈ ਕਿ ਸਾਡੀ ਹਿਸਟਰੀ (ਇਤਿਹਾਸ) ਅਜੇ ਤੱਕ ਅਪੂਰਨ ਹੈ । ਬ੍ਰਿਧ ਗਿਆਨੀ ਗਿਆਨ ਸਿੰਘ ਜੀ ਨੇ ਯਤਨ ਕਰਕੇ ਕੁਝ ਮਸਾਲਾ ਲੱਭਾ ਸੀ ਜੋ ਤ੍ਵਾਰੀਖ ਗੁਰੂ ਖਾਲਸਾ ਵਿੱਚ ਦਰਜ ਹੈ ਪਰ ਉਸ ਨੂੰ ਵੀ ਅਸੀਂ ਪੂਰਨ ਇਤਿਹਾਸ ਨਹੀਂ ਆਖ ਸਕਦੇ ਕਿਉਂਕਿ ਉਹ ਬਹੁਤ ਥੋੜਾ ਹੈ, ਸਿੱਖਾਂ ਦੇ ਇਤਿਹਾਸਕ ਕਾਰਨਾਮੇ ਅਜੇ ਬੜੀ ਗਿਣਤੀ ਵਿੱਚ ਖੋਜ ਗੋਚਰੇ ਪਏ ਹਨ।ਅਸਾਂ ਪੰਥ ਪ੍ਰਕਾਸ਼ ਵਿੱਚ ਇਕ ਵਾਰ ਸਿੰਘਣੀਆਂ ਦੇ ਸਿਦਕ ਬਾਬਤ ਸੰਖੇਪ ਜੇਹਾ ਹਾਲ ਪੜ੍ਹਿਆ ਹੈ ਸੋ ਓਸੇ ਨੂੰ ਲੜੀ ਵਿੱਚ ਪ੍ਰੋ ਕੇ ਪਾਠਕਾਂ ਦੀ ਭੇਟਾ ਕੀਤਾ ਗਿਆ ਹੈ ਜੇ ਪਾਠਕਾਂ ਨੇ ਕਦਰ ਕੀਤੀ ਤਦ ਹੋਰ ਹਾਲਾਤ ਵੀ ਇਕੱਤ੍ਰ ਕਰਕੇ ਪੇਸ਼ ਕਰਨ ਦਾ ਉੱਦਮ ਕੀਤਾ ਜਾਏਗਾ ।

ਸ਼ਹੀਦ ਗੰਜ
ਲਾਹੌਰ
੧੫-੬-੨੩

ਦਾਸ-ਗੁਰਮੁਖ ਸਿੰਘ "ਗੁਰਮੁਖ"

੧ੴ ਸਤਿਗੁਰਪ੍ਰਸਾਦਿ ॥

# ਪ੍ਰਕਰਣ ਪਹਿਲਾ

ਜੇਠ ਹਾੜ ਦੇ ਦਿਨ ਹਨ, ਗਰਮੀ ਆਪਣੇ ਪੂਰੇ ਜੋਬਨ ਉੱਪਰ ਹੈ, ਸੂਰਜ ਦੀਆਂ ਤੇਜ਼ ਤੇ ਤਿੱਖੀਆਂ ਕਿਰਨਾਂ ਰੂਪੀ ਬਾਣ ਲੋਕਾਂ ਦੇ ਪਿੰਡੇ ਛਿਲਤ੍ਰੀ ਕਰ ਰਹੇ ਹਨ, ਕੜਾਕੇ ਦਾਰ ਧੁੱਪਾਂ ਨੇ ਜੀਵ ਜੰਤੂਆਂ ਦੇ ਪ੍ਰਾਣ ਖੁਸ਼ਕ ਕਰ ਰੱਖੇ ਹਨ, ਵਿਚਾਰੇ ਪਾਂਧੀ ਪਿਆਸ ਦੇ ਮਾਰੇ ਪਾਣੀ ਲਈ ਤਰਲੋ-ਮਛੀ ਹੋ ਰਹੇ ਹਨ, ਹਰ ਇਕ ਜੀਵ ਖੂਹ ਅਤੇ ਬਾਉਲੀਆਂ ਦੀ ਢੂੰਡ ਭਾਲ ਕਰਦਾ ਨਜ਼ਰ ਆ ਰਿਹਾ ਹੈ, ਪੰਖੇਰੂ ਪੰਛੀ ਵੀ ਗਰਮੀ ਦੇ ਇਸ ਕਰੜੇ ਤੇਜ ਨੂੰ ਨਾ ਸਹਾਰਦੇ ਹੋਏ ਆਪੋ ਆਪਣੀਆਂ ਸਿਰੀਆਂ ਬਿਰਛਾਂ ਦੇ ਹਰੇ ੨ ਪਤਿਆਂ ਵਿੱਚ ਲੁਕਾ ਰਹੇ ਹਨ, ਲੋਕ ਵਗ ਰਹੀ

ਗਰਮ ਤੇ ਪਿੰਡਾ ਲੂਹ ਦੇਣ ਵਾਲੀ ਅੱਗ ਵਰਗੀ ਲੋ ਤੋਂ ਬਚਣ ਲਈ ਸਰਦ ਖਾਨਿਆਂ ਤੇ ਠੰਢੇ ਬਾਗ਼ਾਂ ਦੀ ਓਟ ਲੈ ਰਹੇ ਹਨ, ਹੇਠੋਂ ਜ਼ਿਮੀਂ ਤੇ ਉੱਪਰੋਂ ਸੂਰਜ ਦੀ ਤਪਸ਼ ਹਰ ਇੱਕ ਦੇ ਮੂੰਹੋਂ ਤੋਬਾ ਤੋਬ ਅਖਵਾ ਰਹੀ ਹੈ। ਐਸੀ ਤੇਜ਼ ਗਰਮੀ ਤੇ ਸਿਖਰ ਦੁੱਪੈਹਰ ਦੇ ਵੇਲੇ ਇੱਕ ਬੈਹਲ ਗੱਡੀ ਚਲੀ ਜਾ ਰਹੀ ਹੈ, ਸਾਧਾਰਨ ਨਜ਼ਰ ਮਾਰਨ ਤੋਂ ਹੀ ਮਲੂਮ ਪੈਂਦਾ ਹੈ ਕਿ ਕਿਸੇ ਖਾਂਦੇ ਪੀਂਦੇ ਅਮੀਰ ਆਦਮੀ ਦੀ ਸਵਾਰੀ ਹੈ ਜੋ ਪਿੰਡ ਦੇ ਪਹਿਆਂ ਵਿੱਚ ਦੀ ਚਲੀ ਜਾ ਰਹੀ ਹੈ। ਬੈਲ ਮੁੜ੍ਹਕੋ ਮੁੜ੍ਹਕੀ ਹੋ ਰਹੇ ਹਨ, ਅਤੇ ਗੱਡੀਵਾਨ ਦਾ ਵੀ ਗਰਮੀ ਦੇ ਕਾਰਨ ਮੂੰਹ ਕੁਮਲਾਇਆ ਹੋਇਆ ਹੈ, ਅਤੇ ਓਹ ਬਾਰ ੨ ਉਸ ਅਮੀਰ ਆਦਮੀ ਨੂੰ ਪਿਆ ਆਖਦਾ ਹੈ "ਸ਼ਾਹ ਜੀ ਗਰਮੀ ਬਹੁਤ ਹੈ ਕਿਤੇ ਛਾਯਾ ਹੇਠ ਠੈਹਰਕੇ ਦੁਪੈਹਰਾ ਕੱਟ ਲਈਏ ਤੇ ਦਿਨ ਢਲਦੇ ਸਾਰ ਫੇਰ ਤੁਰ ੧ਵਾਂਗੇ, ਜਾਨਵਰ ਵੀ

ਗਰਮੀ ਨਾਲ ਨਿਢਾਲ ਹੋ ਰਹੇ ਹਨ" ਸ਼ਾਹ ਜੀ ਨੇ ਵੀ ਉਸਦੀ ਬੇਨਤੀ ਮੰਨ ਲਈ ਤੇ ਆਖਿਆ ਹੱਛਾ ਕੋਈ ਦਰੱਖਤਾਂ ਦੀ ਗੂਹੜੀ ਜੇਹੀ ਛਾਂ ਦੇਖਕੇ ਚਲ ਠੈਹਰੋ ਤੇ ਦੁਪੈਹਰਾ ਕੱਟ ਲਓ !

—o—

## ਪ੍ਰਕਰਣ ਦੂਸਰਾ

ਸਰਹੰਦ ਸ਼ੈਹਰ ਤੋਂ ਚਾਰ ਪੰਜ ਕੋਹ ਦੀ ਵਿੱਥ ਉੱਪਰ ਇੱਕ ਸੁੰਦਰ ਬਗ਼ੀਚਾ (ਫੁਲਵਾੜੀ) ਹੈ ਇਸ ਨਿੱਕੇ ਜੇਹੇ ਮਨਮੋਹਨੇ ਬਗ਼ੀਚੇ ਵਿੱਚ ਦੀ ਨੈਹਰ ਵਗਦੀ ਹੈ, ਹਰੇ ੨ ਬੇਲ ਬੂਟੇ ਵਚਿੱਤ੍ਰ ਹੀ ਸ਼ੋਭਾ ਦਿਖਾ ਰਹੇ ਹਨ, ਗੁਲਾਬ ਦੀ ਕਿਆਰੀ ਤੇ ਕਈ ਪ੍ਰਕਾਰ ਦੇ ਹੋਰ ਸੁਗੰਧਤ ਬੂਟਿਆਂ ਤੋਂ ਪ੍ਰਤੀਤ ਹੋਂਦਾ ਹੈ ਕਿ ਕਿਸੇ ਸ਼ੌਕੀਨ ਆਦਮੀ ਦਾ ਸ਼ੌਕ ਪੂਰਾ ਕਰਨ ਲਈ ਇਹ ਬਗ਼ੀਚਾ ਲਾਇਆ ਗਿਆ ਹੈ, ਇਸ

ਸੁਹਾਵਨੇ ਦੀ ਬੋਹੜੀ ਜੇਹੀ ਵਿੱਥ ਉੱਪਰ ਹੀ ਇੱਕ ਸੁੰਦਰ ਸੁਹਾਵਣਾ ਘਰ ਹੈ, ਇਸ ਘਰ ਤੱਕ ਬਗ਼ੀਚੇ ਦੀ ਇੱਕ ਨੁੱਕਰ ਮਿਲੀ ਹੋਈ ਹੈ, ਇਹ ਬਗ਼ੀਚਾ ਤੇ ਘਰ ਸਰਹੰਦ ਦੇ ਨਵਾਬ ਦੇ ਪੀਰਾਂ ਦਾ ਹੈ, ਅਤੇ ਇਸ ਸੁੰਦਰ ਬਗੀਚੇ ਉੱਪਰ ਸਭ ਖਰਚ ਸਰਹੰਦ ਦੇ ਨਵਾਬ ਦਾ ਅਖਰਾ ਸਰਕਾਰੀ ਹੁੰਦਾ ਹੈ।

ਦੋਪੈਹਰ ਹੋਗਈ ਹੈ, ਗਰਮੀ ਐਸੀ ਕਰੜੀ ਪੈ ਰਹੀ ਹੈ ਕਿ ਜੀਵਾਂ ਦਾ ਅਰਕ ਨਿਕਲ ਰਿਹਾ ਹੈ, ਪੀਰ ਹੁਰਾਂ ਦਾ ਚਿੱਤ ਵੀ ਗਰਮੀ ਦੇ ਕਾਰਨ ਬਿਆਕੁਲ ਹੋਗਿਆ, ਗਰਮੀ ਦੀ ਤਪਸ਼ ਘਰ ਵਿੱਚ ਵੀ ਝੱਲੀ ਨਾ ਗਈ, ਬੇਚੈਨ ਹੋਕੇ ਬਗੀਚੇ ਦਾ ਰੁਖ ਕੀਤਾ, ਜਦ ਨੌਕਰਾਂ ਚਾਕਰਾਂ ਸਮੇਤ ਪੀਰ ਹੁਰੀ ਟੈਹਲਦੇ ੨ ਬਗੀਚੇ ਦੇ ਵਿਚਕਾਰ ਪੁੱਜੇ, ਤਦ ਕੀ ਦੇਖਦੇ ਹਨ ਕਿ ਪਰਲੇ ਸਿਰੇ ਉੱਪਰ ਇੱਕ ਗੂੜ੍ਹੀ ਛਾਂ ਵਾਲੇ ਬਿਰਛ ਹੇਠ ਇੱਕ ਅਮੀਰ ਆਦਮੀ ਸੌਂ ਰਿਹਾ ਹੈ ਅਤੇ

ਉਸਦੇ ਪਾਸ ਹੀ ਇੱਕ ਮੁਟਿਆਰ ਸੁੰਦਰ ਕੁੜੀ
ਉਸਨੂੰ ਪੱਖਾ ਝੱਲ ਰਹੀ ਹੈ, ਇਹ ਅਮੀਰ
ਆਦਮੀ ਉਹੋ ਹੈ ਜਿਸਨੂੰ ਅਸੀਂ ਬੈਲ
ਗੱਡੀ ਵਿੱਚ ਪੰਧ ਕਰਦਿਆਂ ਦੇਖਿਆ ਸੀ,
ਉਮਰ ਲਗ ਭਗ ਚਾਲੀ ਪੰਤਾਲੀ ਸਾਲ ਦੇ
ਵਿਚਕਾਰ ਹੈ, ਭਾਵੇਂ ਬੁੱਢਾ ਤਾਂ ਨਹੀਂ ਪਰ ਜਵਾਨੀ
ਢਲ ਚੁੱਕੀ ਹੈ, ਅਤੇ ਬੁੱਢੀ ਅਵਸਥਾ ਵਿਚ ਪੈਰ
ਪਾ ਚੁੱਕਾ ਹੈ, ਜੋ ਇਸਦੇ ਪਾਸ ਮੁਟਿਆਰ ਕੁੜੀ
ਪੱਖਾ ਝੱਲ ਰਹੀ ਹੈ ਉਹ ਇਸਦੀ ਲੜਕੀ ਹੈ
ਜੋ ਸਰਹਿੰਦ ਵਿੱਚ ਵਿਆਹੀ ਹੋਈ ਹੈ, ਇਹ ਕਿਸੇ
ਘਰ ਦੇ ਕੰਮ ਪੇਕੇ ਆਈ ਹੋਈ ਸੀ ਤੇ ਹੁਣ
ਪਿਉ ਨਾਲ ਵਾਪਸ ਸਹੁਰੇ ਘਰ ਜਾ ਰਹੀ ਸੀ,
ਉਮਰ ਲਗ ਭਗ ਅਠਾਰਾਂ ਯਾ ਵੀਹ ਸਾਲ ਦੀ
ਹੋਵੇਗੀ, ਸਰੀਰ ਸੁਡੌਲ ਤੇ ਗੁੱਤਿਆ ਹੋਇਆ
ਚੜ੍ਹਦੀ ਜਵਾਨੀ ਦੀ ਸੁੰਦਰਤਾ ਨੂੰ ਹੋਰ ਵੀ
ਵਧ ਚੜ੍ਹਕੇ ਵਿਖਾ ਰਿਹਾ ਸੀ, ਗੋਲ ੨ ਮ੍ਰਿਗ
ਵਤ ਨੈਣ ਤੇ ਗੁਲਾਬ ਦੇ ਫੁੱਲ ਵਰਗਾ ਕੋਮਲ

ਸੁੰਦਰ ਮੁਖੜਾ ਉਸਦੀ ਸੁੰਦ੍ਰਤਾ ਨੂੰ ਹੋਰ ਵੀ ਚਾਰ ਚੰਨ ਲਾ ਰਿਹਾ ਸੀ, ਵਧੇਰੇ ਲੰਮੀ ਚੌੜੀ ਤ੍ਰਿਫ ਨੂੰ ਛੱਡਕੇ ਐਉਂ ਸਮਝ ਲਓ ਕਿ ਉਹਸੁੰਦਰਤਾ ਦੀ ਦੇਵੀ ਸੀ ਜਿਸਨੂੰ ਕੁਦਰਤ ਨੇ ਆਪਣੀ ਕਾਰੀ-ਗਰੀ ਦਾ ਸਭ ਤੋਂ ਵਧਕੇ ਨਮੂਨਾ ਬਣਾਯਾ ਸੀ। ਉਸਦੀ ਭੋਲੀ ਭਾਲੀ ਸੂਰਤ ਉਸਦੇ ਸ਼ੁਭ ਆਚਰਨ ਨੂੰ ਭਲੀ ਪ੍ਰਕਾਰ ਪ੍ਰਗਟ ਕਰ ਰਹੀ ਸੀ, ਭਾਵੇਂ ਉਸਦੇ ਉਦਾਲੇ ਮਾਮੂਲੀ ਕੱਪੜੇ ਤੇ ਬਹੁਤ ਹੀ ਥੋੜੇ ਗਹਿਣੇ ਸਨ ਪਰ ਫੇਰ ਵੀ ਇਨ੍ਹਾਂ ਗੱਲਾਂ ਨਾਲ ਉਸਦੀ ਸੁੰਦ੍ਰਤਾ ਵਿੱਚ ਰਤਾ ਫਰਕ ਨਹੀਂ ਸੀ ਜਾਪਦਾ, ਕਿਸੇ ਸਿਆਣੇ ਨੇ ਠੀਕ ਆਖਿਆ ਹੈ "ਨਹੀਂ ਮੁਹਤਾਜ ਜ਼ੇਵਰ ਕਾ ਜਿਸੇ ਖੂਬੀ ਖੁਦਾ ਨੇ ਦੀ"......ਇਸ ਮੁਟਿਆਰ ਦਾ ਨਾਮ ਸਾਵਿਤ੍ਰੀ ਹੈ ਅਤੇ ਉਸਦੇ ਪਿਓ ਦਾ ਨਾਮ ਕਰੋੜੀ ਮੱਲ ਹੈ।

ਸਾਵਿਤ੍ਰੀ ਬੜੇ ਪ੍ਰੇਮ ਨਾਲ ਆਪਣੇ ਪਿਤਾ ਕ੍ਰੋੜੀ ਮੱਲ ਨੂੰ ਪੱਖਾ ਝੱਲ ਰਹੀ ਹੈ, ਉਸਨੇ ਪੀਰ

ਤੇ ਉਸਦੇ ਨੌਕਰਾਂ ਨੂੰ ਬਾਗ ਵਿੱਚ ਵੜਦੇ ਨਹੀਂ ਡਿਠਾ ਏਸੇ ਲਈ ਉਹ ਬੜੀ ਬੇਫਿਕਰੀ ਨਾਲ ਬੈਠੀ ਆਪਣੇ ਪਿਓ ਨੂੰ ਪੱਖਾ ਝਲਦੀ ਰਹੀ ਸਾਵਿਤ੍ਰੀ ਦਾ ਰੂਪ ਤੇ ਜਵਾਨੀ ਵੇਖਕੇ ਪੀਰ ਹੋਰਾਂ ਨੂੰ ਰੋਹ ਚੜ੍ਹ ਗਿਆ ਅਤੇ ਮੌਂ ਰਹੇ ਆਦਮੀ ਦੀ ਬੇਦੀ ਤਕਕੇ ਪੀਰ ਹੋਰੀ ਕਚੀਚੀ ਵਟਕੇ ਬੋਲੇ ਕਿ ਇਹਨਾਂ ਕਾਫਰਾਂ ਨੂੰ ਖਬਰੇ ਖੁਦਾ ਨੇ ਕਿਉਂ ਐਂਨਾ ਹੁਸਨ ਦਿਤਾ ਹੈ? ਇਹ ਰੱਬੀ ਨਿਆਮਤ ਤਾਂ ਨ ਕੇਵਲ ਬਹਿਸ਼ਤ ਵਿੱਚ ਹੀ ਹੈ ਸਗੋਂ ਇਸ ਦੁਨੀਆਂ ਵਿੱਚ ਵੀ ਕੇਵਲ ਮੋਮਨਾਂ ਨੂੰ ਹੀ ਮਿਲਨੀ ਚਾਹੀਦੀ ਹੈ,ਇਹਨਾਂ ਕਾਫਰਾਂ ਦਾ ਕੀ ਹੱਕਹੈ ਕਿ ਇਸ ਨੂੰ ਆਪਣੇ ਪਾਸ ਰਖਣ ?

ਸਾਵਿਤ੍ਰੀ ਨੇ ਵੇਖਿਆਕਿ ਇਕ ਕਾਲੇ ਕੱਪੜਿਆਂ ਵਾਲਾ ਆਦਮੀ ਆਪਣੇ ਨੌਕਰਾਂ ਚਾਕਰਾਂ ਸਮੇਤ ਬਗੀਚੇ ਦੇ ਪਰਲੇ ਸਿਰੇ ਉੱਪਰ ਖਲੋਤਾ ਉਸ ਵਲ ਟਿਕ ਟਿਕੀ ਲਾਈ ਤੱਕ ਰਿਹਾ ਹੈ, ਇਹ ਵੇਖਕੇ ਉਸਨੂੰ ਬੜਾ ਖੌਫ ਆਯਾ, ਭੈ ਤਾਂ

ਆਉਣਾ ਹੀ ਹੋਇਆ ਉਹ ਪੀਰ ਕਾਹਦਾ ਸੀ ਭੇਡ ਦੀ ਸ਼ਕਲ ਵਿਚ ਬਘਿਆੜ ਸੀ ਸਗੋਂ ਕਹਿ ਲਓ ਕਿ ਆਦਮੀ ਦੀ ਸ਼ਕਲ ਵਿੱਚ ਸ਼ੈਤਾਨ ਸੀ, ਕਿਸੇ ਨੇ ਖਰੇ ਇਹੋ ਜੇਹੇ ਆਦਮੀਆਂ ਲਈ ਨਹੀਂ ਆਖਿਆ:—

"ਕਾਲੇ ਮੈਡੇ ਕਪੜੇ ਕਾਲਾ ਮੈਂਡਾ ਵੇਸ
ਗੁਨਹੀ ਭਰਿਆ ਮੈ ਫਿਰਾਂ ਲੋਕ ਕਹਿਣ ਦਰਵੇਸ਼"

ਸਾਵਿਤ੍ਰੀ ਨੇ ਉਸ ਨੂੰ ਦੇਖਦੇ ਸਾਰ ਗਿਠ ਲੰਮਾਂ ਘੁੰਡ ਕੱਢ ਲੀਤਾ ਤੇ ਆਪਣੇ ਪਿਓ ਨੂੰ ਛੇਤੀ ੨ ਜਗਾਉਣ ਲੱਗ ਪਈ, ਕਰੋੜੀ ਮੱਲ ਨੇ ਜਦ ਅੱਖਾਂ ਖੋਲ੍ਹੀਆਂ ਤਾਂ ਉਸ ਦੀ ਲੜਕੀ ਨੇ ਪੀਰ ਵੱਲ ਇਸ਼ਾਰਾ ਕੀਤਾ, ਕਰੋੜੀ ਮੱਲ ਹੁਰੀਂ ਤਾਂ ਪੀਰ ਹੁਰਾਂ ਨੂੰ ਦੇਖਦੇ ਸਾਰ ਹੀ ਭੈ ਭੀਤ ਹੋ ਗਏ, ਝੱਟ ਪੱਟ ਉੱਠ ਖਲੋਤੇ ਤੇ ਕੱਪੜੇ ਲਪੇਟਦੇ ਲਪੇਟਦੇ ਉਸ ਬਗੀਚੇ ਵਿੱਚੋਂ ਬਾਹਰ ਨਿਕਲ ਆਏ ਕਿਉਂਕਿ ਉਸ ਜ਼ਮਾਨੇ ਵਿੱਚ ਜਦੋਂ ਦਾ ਅਸੀਂ ਹਾਲ ਲਿਖ ਰਹੇ ਹਾਂ ਇਹ ਆਮ ਗੱਲ

ਸੀ ਤੇ ਸਾਰੇ ਹਿੰਦੂਆਂ ਨੂੰ ਇਸ ਦਾ ਤਜਰਬਾ ਭੀ ਸੀ ਸਗੋਂ ਉਹ ਤਾਂ ਏਹੋ ਜੇਹੀਆਂ ਘਟਨਾਵਾਂ ਹਰ ਰੋਜ਼ ਆਪਣੀਆਂ ਅੱਖਾਂ ਦੇ ਸਾਹਮਣੇ ਹੁੰਦੀਆਂ ਵੇਖਦੇ ਸਨ ਕਿ ਕਿਸੇ ਮੁਸਲਮਾਨ ਹਾਕਮ ਨੇ ਕਿਸੇ ਸੁੰਦਰ ਹਿੰਦੂ ਲੜਕੀ ਨੂੰ ਡਿੱਠਾ ਨਹੀਂ ਕਿ ਉਸ ਦੇ ਸ਼ੀਲ ਤੇ ਸ਼ਰਮ ਉੱਪਰ ਕਰੜਾ ਹਮਲਾ ਹੋਇਆ ਨਹੀਂ, ਇਹ ਗੱਲ ਉਹਨਾਂ ਦਿਨਾਂ ਵਿੱਚ ਆਮ ਹੋ ਚੁੱਕੀ ਸੀ ਤੇ ਏਸੇ ਡਰ ਕਰਕੇ ਲਾਲਾ ਕਰੋੜੀ ਮਲ ਓਥੋਂ ਝਟ ਪਟ ਖਿਸਕਣਾ ਚਾਹੁੰਦਾ ਸੀ, ਬਗੀਚੇ ਤੋਂ ਬਾਹਰ ਵਾਰ ਇਕ ਦਰਖਤ ਹੇਠ ਬੈਹਲ ਗਡੀ ਖੜੀ ਸੀ ਤੇ ਉਹ ਓਸੇ ਵਲ ਨੂੰ ਛੇਤੀ ੨ ਪੈਰ ਪਾਉਣ ਲਗ ਪਏ ਸਨ।

ਪੀਰ ਨੇ ਡਿੱਠਾ ਕਿ ਇਹ ਸ਼ਕਾਰ ਤਾਂ ਹੱਥੋਂ ਨਿਕਲਦਾ ਜਾ ਰਿਹਾ ਹੈ ਝਟ ਆਪਣੇ ਨੌਕਰਾਂ ਨੂੰ ਆਗਿਆ ਦਿੱਤੀ ਕਿ ਇਸ ਲੜਕੀ ਨੂੰ ਫੜਕੇ ਗ੍ਰਿਫਤਾਰ ਕਰ ਲਓ ਅਤੇ ਜੇ ਇਹਦੇ

ਨਾਲ ਦਾ ਹਿੰਦੂ ਕੋਈ ਚੂੰ ਚਰਾਂ ਕਰੇ ਅਥਵਾ ਮੁਕਾਬਲਾ ਕਰਨਾ ਚਾਹੇ ਤਦ ਐਸੀ ਕਰੜੀ ਸਜ਼ਾ ਦਿਓ ਕਿ ਸਾਰੀ ਉਮਰ ਤੱਕ ਯਾਦ ਰੱਖੇ। ਨੌਕਰ ਆਪਣੇ ਮਾਲਕ ਦਾ ਹੁਕਮ ਸੁਣਦੇ ਸਾਰ ਓਹਨਾਂ ਗਰੀਬ ਮੁਸਾਫਰਾਂ ਉੱਪਰ ਭੁੱਖੇ ਬਾਜਾਂ ਵਾਂਗ ਜਾ ਝਪਟੇ, ਨੌਕਰਾਂ ਦੇ ਬੈਹਲ ਕੋਲ ਪਹੁੰਚਣ ਤੱਕ ਸਾਵਿਤ੍ਰੀ ਗੱਡੀ ਵਿੱਚ ਬੈਠ ਚੁੱਕੀ ਸੀ ਅਤੇ ਉਸਦਾ ਪਿਤਾ ਕਰੋੜੀ ਮਲ ਅਜੇ ਚੜ੍ਹ ਹੀ ਰਿਹਾ ਸੀ ਕਿ ਇਹ ਨੌਕਰ ਝਟ ਓਥੇ ਜਾ ਅੱਪੜੇ,ਇਕਆਦਮੀ ਨੇ ਅਗੋਂ ਬੋਲਦਾਂ ਨੂੰ ਰੋਕ ਲੀਤਾ, ਦੋਹਾਂ ਨੇ ਕਰੋੜੀ ਮਲ ਨੂੰ ਗਲੋਂ ਫੜਕੇ ਪਰੇ ਧੱਕਾ ਦਿੱਤਾ,ਓਹ ਵਿਚਾਰਾ ਲੜਖੜਾਉਂਦਾ ਹੋਇਆ ਦੋ ਗਜ਼ ਦੀ ਵਿਥ ਉੱਪਰ ਜਾ ਪਿਆ ਅਤੇ ਬਾਕੀ ਦੇ ਨੌਕਰਾਂ ਨੇ ਓਸ ਸਤਵੰਤੀ ਸਾਵਿਤ੍ਰੀ ਨੂੰ ਤਰਲੇ ਮਿੰਨਤਾਂ ਕਰਦੀ ਤੇ ਹਾੜ੍ਹੇ ਕਢਦੀ ਨੂੰ ਬਾਹੋਂ ਫੜਕੇ ਜ਼ਬਰਦਸਤੀ ਬੈਹਲ ਵਿਚੋਂ ਹੇਠਾਂ ਉਤਾਰ ਲੀਤਾ, ਏਨੇ ਚਿਰ ਨੂੰ

ਕਰੋੜੀ ਮਲ ਉਠਿਆ ਪੀਰ ਜੀ ਅੱਗੇ ਹਥ
ਜੋੜੇ, ਮਿੰਨਤਾਂ ਕੀਤੀਆਂ,ਤਰਲੇ ਕਢੇ ਪੱਗ ਪੈਰਾਂ
ਉਪਰਰੱਖੀ,ਭੁੱਲ ਵੀ ਬਖਸ਼ਵਾਈ ਸਗੋਂ ਜੋ ਕੁਛ
ਆਪਣੇ ਪਾਸ ਉਸ ਵੇਲੇ ਹਾਜ਼ਰ ਸੀ ਸਭ
ਉਸਨੂੰ ਦੇਣ ਦਾ ਵੀ ਲਾਲਚ ਦਿੱਤਾ, ਪ੍ਰੰਤੂ
ਉਸ ਨਿਰਦਈ ਨੇ ਨਾ ਉਸ ਸਤਵੰਤੀ ਨੂੰ
ਛੱਡਣਾ ਸੀ ਤੇ ਨਾ ਹੀ ਛੱਡਿਆ,ਓਹ ਵਿਚਾਰਾ
ਮੂੰਹ ਵੇਖਦਾ ਰਹਿ ਗਿਆ, ਓਸਦੀ ਸੁੱਖੇਲੱਧੀ
ਧੀ ਓਸਦੀਆਂ ਅੱਖਾਂ ਦੇ ਸਾਹਮਣੇ ਦੁਸ਼ਟ
ਫੜਕੇ ਲੈ ਗਏ ਤੇ ਓਹ ਕੁਛ ਨ ਕਰ ਸਕਿਆ
ਹਾਏ ਜ਼ੁਲਮ ! ਕੈਹਰ !! ਘੋਰ ਪਾਪ !!!

ਕਰੋੜੀ ਮਲ਼ ਇਹ ਅਨੀਤੀ ਦੇਖਕੇ ਜ਼ਾਰੋਜ਼ਾਰ
ਰੋਣ ਲੱਗ ਪਿਆ, ਪਰ ਰੋਣ ਨਾਲ਼ ਕੀ ਬਣਦਾ
ਸੀ, ਦੁਸ਼ਟ ਆਪਣਾ ਕੰਮ ਕਰਕੇ ਚਲਦੇ ਹੋਏ
ਸਨ ਉਹ ਪਾਪੀ ਰਾਜ ਦੇ ਕਰਮ ਚਾਰੀਆਂ ਪਾਸੋਂ
ਨਿਆਉਂ ਕਰੌਣ ਦੀ ਆਸ ਤੇ ਸਰਹਿੰਦ ਪੁੱਜਾ,
ਪਹਿਲੋਂ ਕੋਤਵਾਲ਼ੀ ਗਿਆ ਤੇ ਇਸ ਜ਼ਬਰਦਸਤੀ

ਦੀ ਸ਼ਕੈਤ ਕੋਤਵਾਲ ਸ਼ੈਹਰ ਪਾਸ ਕੀਤੀ, ਸਭ ਹਾਲ ਸੁਣਕੇ ਕੋਤਵਾਲ ਨੇ ਆਖਿਆ ਕਿ ਉਹ ਤਾਂ ਸਾਡੇ ਗਵਰਨਰ ਦੇ ਪੀਰ ਹਨ ਉਹਨਾਂ ਦੇ ਉਲਟ ਮੈਂ ਕੋਈ ਕਾਰਵਾਈ ਨਹੀਂ ਕਰ ਸਕਦਾ, ਫੇਰ ਕਰੋੜੀ ਮਲ ਨੂੰ ਹੀ ਉਲਟਾ ਗਾਲਾਂ ਮੰਦੇ ਕਢਕੇ ਉਥੋਂ ਧੱਕੇ ਮਰਵਾਕੇ ਬਾਹਰ ਕਢ ਦਿੱਤਾ, ਓਹ ਗਵਰਨਰ ਦੀ ਕਚੈਹਰੀ ਵਿੱਚ ਅਪੜਿਆ ਉਥੇ ਉਸਨੂੰ ਪਤਾ ਲਗਾ ਕਿ ਉਸਦੀ ਲੜਕੀ ਕਲ ਰਾਤ ਹੀ ਗਵਰਨਰ ਦੇ ਮਹਲਾਂ ਵਿੱਚ ਪਹੁੰਚ ਗਈ ਹੈ, ਇਹ ਸੁਣਕੇ ਉਸਦੇ ਦਿਲ ਉੱਪਰ ਇਕ ਤਰਾਂ ਦਾ ਬਜਰ ਵੱਜਾ ਤੇ ਸਿਰ ਫੜਕੇ ਰਹਿ ਗਿਆ।

ਫੇਰ ਉਸਨੇ ਸੂਬੇ ਪਾਸ ਇਸ ਮੁਕਦਮੇ ਨੂੰ ਪਹੁੰਚਾਣਾ ਚਾਹਿਆ ਪਰ ਭਲੇ ਆਦਮੀਆਂ ਨੇ ਸਲਾਹ ਦਿੱਤੀ ਕਿ ਬਿਲਕੁਲ ਬਿਅਰਥ ਹੈ, ਉਹ ਤਾਂ ਗਵਰਨਰ ਦਾ ਵੱਡਾ ਭਰਾ ਹੈ ਉਹ ਕਦ ਆਪਣੇ ਭਰਾ ਦੇ ਉਲਟ ਤੇਰੀ ਗੱਲ ਸੁਣੇਗਾ,

ਖਾਸ ਕਰਕੇ ਜਦ ਕੇ ਆਪ ਹਿੰਦੂ ਹੋ ਤੇ ਉਹ ਮੁਸਲਮਾਨ, ਫੇਰ ਸਚਾ ਭਰਾ ਇਹ ਸੁਣਕੇ ਕਰੋੜੀ ਮਲ ਨਿਰਾਸ ਹੋ ਗਿਆ ਤੇ ਕਿਸਮਤ ਨੂੰ ਰੋਂਦਾ ਹੋਇਆ ਵਾਪਸ ਘਰ ਨੂੰ ਮੁੜ ਪਿਆ।

## ਪ੍ਰਕਰਣ ਤੀਸਰਾ

ਉਂਞ ਤਾਂ ਔਰੰਗਜ਼ੇਬ ਦੇ ਹਿੰਦੂਆਂ ਤੇ ਸਿੱਖਾਂ ਉੱਪਰ ਜ਼ੁਲਮਾਂ ਤੇ ਅੱਤਯਾਚਾਰਾਂ ਦੀ ਬੜੀ ਲੰਮੀ ਚੋੜੀ ਦਾਸਤਾਨ ਹੈ। ਅਤੇ ਉਸਦੀਆਂ ਅਨੀਤੀਆਂ ਬਹੁਤ ਸਾਰੇ ਲੇਖਕਾਂ ਨੇ ਆਪੋ ਆਪਣੇ ਇਤਿਹਾਸਾਂ ਵਿੱਚ ਵਰਣਨ ਕੀਤੀਆਂ ਹਨ, ਸਾਡੇ ਸੱਚੇ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਵਰਗੇ ਈਸ਼੍ਵਰ ਭਗਤ ਤੇ ਨਿਰ-ਅਪ੍ਰਾਧ ਮਹਾਨ ਆਤਮਾਂ ਨੂੰ ਵੀ ਇਸੇ ਪਾਪੀ ਬਾਦਸ਼ਾਹ ਦੇ ਹੁਕਮ ਨਾਲ ਦਿੱਲੀ ਦੇ ਚਾਂਦਨੀ ਚੌਂਕ ਵਿੱਚ ਸ਼ਹੀਦ ਕੀਤਾ ਗਿਆ ਸੀ ਆਦਿਕ।

ਪਰ ਇਸਦੇ ਮਗਰੋਂ ਵੀ ਜੇਹੜੇ ਮੁਗਲ ਰਾਜ ਦੇ ਅੰਤਮ ਬਾਦਸ਼ਾਹ ਹੋਏ ਹਨ ਉਹ ਘੱਟ ਜ਼ਾਲਮ ਅਤੇ ਅਨਿਆਈ ਨਹੀਂ ਸਨ । ਖਾਸ ਕਰਕੇ ਫਰੁਖਸੀਅਰ ਨੇ ਤਾਂ ਸਿੱਖਾਂ ਉੱਪਰ ਜ਼ੁਲਮ ਦੀ ਹੱਦ ਹੀ ਮੁਕਾ ਦਿੱਤੀ ਸੀ। ਔਰੰਗ-ਜ਼ੇਬ ਇਸਲਾਮ ਤੋਂ ਛੁਟ ਸਾਰੇ ਲੋਕਾਂ ਦਾ ਦੋਖੀ ਸੀ, ਪ੍ਰੰਤੂ ਫਰਖਸੀਅਰ ਖਾਸ ਕਰਕੇ ਸਿੱਖਾਂ ਦਾ ਵੈਰੀ ਸੀ ਤੇ ਉਸਨੇ ਤਖ਼ਤ ਤੇ ਬੈਠ-ਦਿਆਂ ਹੀ ਸੁਗੰਧ ਖਾਧੀ ਸੀ ਕਿ ਮੈਂ ਸਿੱਖਾਂ ਦਾ ਪੰਜਾਬ ਵਿਚੋਂ ਖੁਰਾਖੋਜ ਮਿਟਾਕੇਹੀ ਦਮ ਲਵਾਂਗਾ। ਇਸ ਪਾਪੀ ਨੇ ਆਪਣੇ ਇਸ ਮਨੋਰਥ ਨੂੰ ਕਿਸ ਨਿਰਦੈਤਾ ਨਾਲ ਪੂਰਾ ਕਰਨ ਦਾ ਜਤਨ ਕੀਤਾ, ਉਹ ਇਤਿਹਾਸ ਪੜ੍ਹਨ ਵਾਲੇ ਸੱਜਣਾਂ ਪਾਸੋਂ ਲੁਕਿਆ ਛਿਪਿਆ ਨਹੀਂ ਤੇ ਇਸਦੇ ਮਾਤਹਿਤ ਹਾਕਮਾਂ ਨੇ ਵੀ ਜੋ ਪਾਪ ਤੇ ਜ਼ੁਲਮ ਸਿੱਖਾਂ ਨਾਲ ਕਮਾਏ ਉਹ "ਵੱਡੇ ਮੀਆਂ ਸੋ ਵੱਡੇ ਮੀਆਂ ਛੋਟੇ ਮੀਆਂ ਸੁਬਹਾਨ ਅੱਲਾ" ਵਾਲੀ

ਗੱਲ ਹੈ, ਅਸੀਂ ਕੇਵਲ ਦੀਵਾਨ ਲਖਪਤ ਰਾਏ ਤੇ ਮੀਰ ਮੁਈਨਉੱਲਮੁਲਕ (ਜਿਸ ਨੂੰ ਸਿੱਖ ਇਤਿਹਾਸਕਾਰਾਂ ਨੇ ਮੀਰਮੰਨੂੰ ਕਰਕੇ ਲਿਖਯਾ ਹੈ) ਦਾ ਨਾਮ ਹੀ ਲੈ ਦੇਣਾ ਕਾਫੀ ਸਮਝਦੇ ਹਾਂ ।

ਮੀਰ ਮੰਨੂੰ ਦਾ ਜ਼ਮਾਨਾ ਵੀ ਸਿੱਖ ਇਤਿਹਾਸ ਵਿੱਚ ਖੂਨੀ ਹਰਫਾਂ ਨਾਲ ਲਿਖਿਆ ਹੋਯਾ ਹੈ। ਇਸਤੋਂ ਪਹਿਲਾਂ ਲਾਹੌਰ ਦਾ ਸੂਬਾ ਸ਼ਾਹ ਨਵਾਜ਼ ਖਾਂ ਸੀ, ਅਹਿਮਦ ਸ਼ਾਹ ਦੁਰਾਨੀ ਨੇ ਪੰਜਾਬ ਉੱਪਰ ਹਮਲਾ ਕਰ ਦਿੱਤਾ, ਸ਼ਾਹ ਨਵਾਜ਼ ਖਾਂ ਉਸਦੇ ਮੁਕਾਬਲੇ ਤੇ ਨਾ ਠਹਿਰ ਸਕਿਆ ਤੇ ਦਿੱਲੀ ਦੀ ਤਰਫ ਨੂੰ ਭੱਜ ਨਿਕਲਿਆ, ਇਸਦੀ ਥਾਂਵੇ ਸ਼ਾਹ ਦਿੱਲੀ ਨੇ ਮੀਰ ਮੁਈਨਉੱਲਮੁਲਕ (ਮੀਰ ਮੰਨੂੰ) ਨੂੰ ਲਾਹੌਰ ਦਾ ਸੂਬੇਦਾਰ ਥਾਪਕੇ ਭੇਜਿਆ ਇਹ ਬੜਾ ਚਲਾਕ ਆਦਮੀ ਸੀ, ਇਸਨੇ ਆਉਂਦੇ ਹੀ ਐਸੀ ਚਲਾਕੀ ਵਰਤੀ ਕਿ ਦੁਰਾਨੀ ਫੌਜ ਮੈਦਾਨ ਛੱਡਕੇ ਭੱਜ ਨਿਕਲੀ ਇਸ ਫਤੇ ਉਪਰ ਖੁਸ਼ ਹੋਕੇ ਬਾਦਸ਼ਾਹ ਨੇ

ਇਸਨੂੰ ਪੱਕੇ ਤੌਰ ਤੇ ਪੰਜਾਬ ਦਾ ਗਵਰਨਰ ਬਣਾ ਦਿੱਤਾ ਅਤੇ ਸਭ ਤੋਂ ਪਹਿਲਾਂ ਕੰਮ ਇਸ ਨੇ ਇਹ ਕੀਤਾ ਕਿ ਸਿੱਖਾਂ ਦੀ ਕੌਮ ਨੂੰ ਨਿਰਮੂਲ ਕਰਨ ਦਾ ਸੰਕਲਪ ਧਾਰਿਆ, ਅੰਮ੍ਰਿਤਸਰ ਦੇ ਰਾਮਰੌਣੀ ਕਿਲੇ ਉਪਰ ਬੇਖ਼ਬਰੀ ਵਿੱਚ ਹਮਲਾ ਕਰਕੇ ਬਹੁਤ ਸਾਰੇ ਸਿੱਖਾਂ ਨੂੰ ਸ਼ਹੀਦ ਕੀਤਾ ਤੇ ਕਿਲੇ ਨੂੰ ਢਾਹ ਦਿੱਤਾ, ਫੌਜਾਂ ਦੇ ਅਨਗਿਣਤ ਦਸਤੇ ਸਿੱਖਾਂ ਨੂੰ ਪੰਜਾਬ ਵਿੱਚੋਂ ਮੁਕਾਉਣ ਉੱਪਰ ਨੀਯਤ ਕੀਤੇ ਗਏ। ਜੇਹੜੇ ਬਾਰਾਂ ਮਹੀਨੇ ਹੀ ਦੌਰੇ ਚੜ੍ਹੇ ਰਹਿੰਦੇ ਤੇ ਜਿੱਥੇ ਕਿਸੇ ਸਿੱਖ ਦੀ ਦੱਸ ਪੈਂਦੀ ਓਥੇ ਅੱਪੜਕੇ ਉਸਨੂੰ ਜਾ ਕਤਲ ਕਰਦੇ, ਇਸ ਕੰਮ ਨਾਲ ਵੀ ਕੰਮ ਸਰਦਾ ਨਾ ਦੇਖਕੇ ਇਸ ਪਾਪੀ ਨੇ ਸਿੱਖਾਂ ਦੇ ਸਿਰਾਂ ਦਾ ਮੁੱਲ ੮੦) ਤੇ ੧੦੦) ਰੱਖਿਆ ਇਸ ਲਾਲਚ ਨਾਲ ਅਨਗਿਨਤ ਲਾਲਚੀਆਂ ਨੇ ਦੀਨ ਇਸਤ੍ਰੀਆਂ ਤੱਕ ਦੇ ਸਿਰ ਵੱਢ ਵੱਢਕੇ ਇਨਾਮ ਹਾਸਲ ਕੀਤੇ। ਸਿੱਖ ਇਹ ਬੁਰੀ ਹਾਲਤ

ਦੇਖਕੇ ਸਭ ਜੰਗਲਾਂ ਤੇ ਪਹਾੜਾਂ ਵਿੱਚ ਜੱਥੇ ਬਣਾਕੇ ਜਾ ਵੜੇ ਸਨ ਤੇ ਪੰਜਾਬ ਵਿੱਚ ਕੋਈ ਸਿੱਖ ਓਦੋਂ ਨਜ਼ਰ ਨਹੀਂ ਸੀ ਆਉਂਦਾ, ਇਸ ਚੰਡਾਲ ਨੇ ਏਥੇ ਵੀ ਬਸ ਨ ਕੀਤੀ ਤੇ ਪਹਾੜੀ ਰਾਜਿਆਂ ਨੂੰ ਵੀ ਪ੍ਰਵਾਨੇ ਲਿਖ ਭੇਜੇ ਕਿ ਸਿੱਖਾਂ ਨੂੰ ਫੜ ਫੜਕੇ ਮੇਰੇ ਪਾਸ ਰਵਾਨਾ ਕਰੋ ਮਤਲਬ ਇਹ ਕਿ ਸਿੱਖਾਂ ਨੂੰ ਸਫਾ ਹੱਸਤੀ ਤੋਂ ਮਿਟੌਣ ਵਿੱਚ ਉਸ ਦੁਸ਼ਟ ਨੇ ਰਤੀ ਫਰਕ ਨ ਛੱਡਿਆ ਸਗੋਂ ਸਿੱਖਾਂ ਨੂੰ ਜੰਗਲਾਂ, ਪਹਾੜਾਂ ਤੇ ਗਾਰਾਂ ਵਿੱਚੋਂ ਵੀ ਲੱਭ ਲੱਭਕੇ ਕਤਲ ਕੀਤਾ। ਭਾਵੇਂ ਦੁਸ਼ਮਨ ਮੰਨੂੰ ਨੇ ਸਿੱਖਾਂ ਨੂੰ ਮਿਟੌਣ ਦਾ ਹਦੋਂ ਪਰੇ ਜਤਨ ਕੀਤਾ ਪਰ ਇਹ ਸਿੱਖ ਕੌਮ ਜਿਸ ਦੀਆਂ ਨੀਹਾਂ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਲਹੂ ਨਾਲ ਬਣੀਆਂ ਹੋਣ ਕਦ ਮਿਟ ਸਕਦੀਆਂ ਸੀ, ਹਾਂ ਕੁਛ ਸਮੇਂ ਲਈ ਓਹਨਾਂ ਨੂੰ ਸ਼ੈਹਰ ਛੱਡਕੇ ਜੰਗਲਾਂ ਤੇ ਪਹਾੜਾਂ ਵਿੱਚ ਜ਼ਰੂਰ

ਗੁਜ਼ਾਰ ਨੇ ਪਏ ਜਿਥੇ ਓਹਨਾਂ ਨੇ ਇਸ ਪਾਪੀ ਰਾਜ ਦੀਆਂ ਜੜ੍ਹਾਂ ਪੁੱਟਕੇ ਖਾਰੇ ਸਮੁੰਦਰ ਵਿੱਚ ਸੁਟ ਪਾਈਆਂ ਤੇ ਅਜ ਓਹਨਾਂ ਦੇ ਨਾਮ ਲੈਣ ਵਾਲੇ ਵੀ ਕਿਤੇ ਨਜ਼ਰ ਨਹੀਂ ਆਂਵਦੇ ਪਰੰਤੂ ਖਾਲਸਾ ਕੌਮ ਓਸੇ ਤਰਾਂ ਸਗੋਂ ਚੜ੍ਹਦੀਆਂ ਕਲਾ ਵਿੱਚ ਹੈ।

ਪਾਠਕ ਜੀ ਅਸੀਂ ਉਪਰ ਲਿਖ ਆਏ ਹਾਂ ਕਿ ਓਸ ਬਿਖੜੇ ਸਮੇਂ ਸਿੱਖ ਬਣਾਂ ਤੇ ਜੰਗਲਾਂ ਵਿੱਚ ਜੱਥੇ ਬਣਾਕੇ ਜਾ ਰਹੇ ਸਨ, ਓਹਨਾਂ ਜੱਥਿਆਂ ਵਿੱਚੋਂ ਇੱਕ ਜੱਥਾ ਸ੍ਰ: ਸ਼ਾਮ ਸਿੰਘ ਜੀ ਦਾ ਵੀ ਵੱਡਾ ਮਸ਼ਹੂਰ ਹੋ ਬੀਤਿਆ ਹੈ ਜਿਸਦੇ ਜੱਥੇਦਾਰ ਪ੍ਰਸਿੱਧ ਪੰਥ ਸੇਵਕ ਸ੍ਰ: ਸ਼ਾਮ ਸਿੰਘ ਜੀ ਸਨ ਤੇ ਓਸਦੇ ਅਸਿਸਟੈਂਟ ਸ੍ਰ: ਸੁਖਾ ਸਿੰਘ ਜੀ ਸਨ। ਸਾਡਾ ਹੀਰੋ ਵੀ ਏਸੇ ਜੱਥੇ ਨਾਲ ਸੰਬੰਧ ਰੱਖਦਾ ਹੈ। ਇਹ ਮਸ਼ਹੂਰ ਜੱਥਾ ਅਜ ਕਲ ਕਾਹਨੂਵਾਨ ਦੇ ਮਸ਼ਹੂਰ ਛੰਭ ਵਿੱਚ ਹੀ ਵਾਸ ਕਰ ਰਿਹਾ ਸੀ ਜੋ ਕਿ

ਸਿੱਖਾਂ ਦੀ ਕਿਲੇ ਨਾਲੋਂ ਵੀ ਵੱਧ ਚੰਗੀ ਤਰਾਂ ਰਖਵਾਲੀ ਕਰ ਰਿਹਾ ਸੀ, ਇਹ ਛੰਭ ਸਿੱਖਾਂ ਦਾ ਮਾਨੋਂ ਘਰ ਸੀ ਤੇ ਵੈਰੀ ਇਸ ਵਿੱਚ ਵੜਨ ਦਾ ਹੌਸਲਾ ਨਹੀਂ ਸਨ ਕਰਦੇ ਜੇ ਕਦੇ ਭੁੱਲ ਭੁਲੇਖੇ ਜਾ ਵੀ ਵੜਦੇ ਤਦ ਸਿੱਖਾਂ ਪਾਸੋਂ ਓਹਨਾਂ ਨੂੰ ਬੜਾ ਨੁਕਸਾਨ ਪਹੁੰਚਦਾ ਜਿਸਦੀ ਓਹ ਤਲਾਫੀ ਨਹੀਂ ਸਨ ਕਰ ਸਕਦੇ।

## ਪ੍ਰਕਰਣ ਚੌਥਾ

ਸਿਖਰ ਦੁਪੈਹਰ ਦਾ ਵੇਲਾ ਹੈ, ਸੂਰਜ ਪੂਰੇ ਜ਼ੋਰ ਨਾਲ ਗਰਮੀ ਭਰੀਆਂ ਕਿਰਨਾਂ ਜ਼ਮੀਨ ਉੱਪਰ ਖਲੇਰ ਰਿਹਾ ਹੈ, ਲੋਕ ਵੀ ਗਰਮੀ ਦੇ ਹੱਥੋਂ ਤੰਗ ਆਕੇ ਛਾਵੇਂ ਲੇਟੇ ਹੋਏ ਗਰਮੀ ਦੀ ਸ਼ਕੈਤ ਇੱਕ ਦੂਸਰੇ ਨਾਲ ਕਰ ਰਹੇ ਹਨ, ਇਸ ਧੁਪ ਦੇ ਵੇਲੇ ਕਾਹਨੂੰਵਾਨ ਦੇ ਘਣੇ ਜੰਗਲ ਵਿੱਚ ਇੱਕ ਸੁੰਦਰ ਤਲਾ (ਛਪੜ) ਦੇ ਕਿਨਾਰੇ ਉਪਰ

ਕਪੜਾ ਵਛਾਈ ਦੇ ਗੁਰੂ ਦੇ ਲਾਲ ਬੈਠੇ ਕੁਝ ਗੱਲਾਂ ਬਾਤਾਂ ਕਰ ਰਹੇ ਹਨ, ਦੋਹਾਂ ਦੀਆਂ ਕਾਲੀਆਂ ਪੱਗਾਂ ਤੇੜ ਕਛੈਹਰੇ ਤੇ ਗਲ ਕੁੜਤੇ ਉਤੋਂ ਦੀ ਕਿਰਪਾਨਾਂ (ਤਲਵਾਰਾਂ) ਬੜੀ ਸੋਭਾ ਦੇ ਰਹੀਆਂ ਹਨ, ਇਹ ਸੱਜਨ ਅਜੇ ਹੁਣ ਹੀ ਲੰਗਰ ਵਿਚੋਂ ਪ੍ਰਸ਼ਾਦ ਛਕਕੇ ਆਏ ਹਨ ਅਤੇ ਕੁਝ ਚਿਰ ਆਰਾਮ ਕਰਨ ਦੀ ਨੀਯਤ ਧਾਰਕੇ ਪਾਣੀ ਦੇ ਕੰਢੇ ਆ ਬੈਠੇ ਹਨ ਉਹਨਾਂ ਵਿੱਚ ਹੇਠ ਲਿਖੀ ਗੱਲ ਬਾਤ ਹੋ ਰਹੀ ਹੈ।

ਸੁਖਾ ਸਿੰਘ—ਭਾਈ ਬਿਜਲਾ ਸਿੰਘ ਜੀ ਉਸ ਦਿਨ ਮੈਂ ਆਪਨੂੰ ਆਪਣੀ ਜੀਵਨ ਕਥਾ ਸੁਣਾਈ ਸੀ ਤੇ ਆਪ ਨੇ ਭਰੋਸਾ ਦਿੱਤਾ ਸੀ ਕਿ ਕੱਲ ਪਰਸੋਂ ਮੈਂ ਵੀ ਵੇਹਲੇ ਵੇਲੇ ਆਪਣੀ ਜੀਵਨ ਕਥਾ ਸੁਣਾਵਾਂਗਾ ਸੋ ਅੱਜ ਤਾਂ ਚੰਗਾ ਸਮਾਂ ਹੱਥ ਲੱਗਾ ਹੈ ਕ੍ਰਿਪਾ ਕਰਕੇ ਹੁਣ ਆਖ ਸੁਣਾਓ ਫੇਰ ਖਬਰੇ ਗੁਰੂ ਇਹੋ ਜੇਹਾ ਵੇਲਾ ਲਿਆਵੇ ਕਿ ਨਾ ?

ਬਿਜਲਾ ਸਿੰਘ—ਹਾਂ ਭਾਈ ਸਾਹਿਬ ਜੀ ਆਪਨੇ ਬਿਲਕੁਲ ਠੀਕ ਆਖਿਆ ਹੈ ਅੱਜ ਕੱਲ ਸਾਡੇ ਜੀਵਨ ਦਾ ਕੋਈ ਭਰਵਾਸਾ ਨਹੀਂ ਖਬਰੇ ਪਲੋ ਪਲੀ ਵਿੱਚ ਕੀ ਬਣ ਜਾਵੇ ਸੋ ਜੋ ਕੰਮ ਹੋਵੇ ਅੱਜ ਹੀ ਮੁਕਾ ਲਈਏ ਪਰ ਆਪ ਮੇਰੀ ਕਥਾ ਸੁਨਣ ਲਈ ਐਨੇ ਉਤਾਵਲੇ ਕਿਉਂ ਹੋਏ ਫਿਰਦੇ ਹੋ ?

ਸੁਖਾ ਸਿੰਘ—ਭਾਈ ਸਾਹਿਬ ਜੀ ! ਹੋਰ ਤਾਂ ਸਭ ਦੀਆਂ ਜੀਵਨ ਘਟਨਾਵਾਂ ਤੋਂ ਜਾਣੂ ਹਾਂ ਕੇਵਲ ਆਪਦੇ ਜੀਵਨ ਸੰਬੰਧੀ ਅਜੇ ਪੂਰੀ ਵਾਕਫੀ ਨਹੀਂ ਏਸੇ ਲਈ ਆਪ ਨੂੰ ਤਕਲੀਫ ਦੇਂਦਾ ਹਾਂ ਕਿਉਂਕਿ ਪੱਕ ਨਿਸਚਾ ਹੈ ਕਿ ਆਪ ਦੀ ਜੀਵਨੀ ਜ਼ਰੂਰ ਵਚਿੱਤ੍ਰ ਵਚਿੱਤ੍ਰ ਘਟਨਾਵਾਂ ਨਾਲ ਭਰਪੂਰ ਹੈ।

ਬਿਜਲਾ ਸਿੰਘ—ਵਾਹਿਗੁਰੂ ! ਵਾਹਿਗੁਰੂ !! ਇਹਦੇ ਵਿੱਚ ਤਕਲੀਫ ਦੀ ਕੇਹੜੀ ਗੱਲ ਹੈ, ਆਪਦਾ ਹੁਕਮ ਮੰਨਣ ਵਿੱਚ ਤਾਂ ਐਨ ਖੁਸ਼ੀ

ਹੈ ਅਤੇ ਆਪਦੀ ਖੁਸ਼ੀ ਲਈ ਤਾਂ ਮੈਂ ਆਪਣਾ ਤਨ ਵੀ ਵਾਰਨੋਂ ਕਦੀ ਫਰਕ ਨ ਕਰਾਂ !

ਸੁਖਾ ਸਿੰਘ—ਹੱਛਾ ਵੀਰ ਜੀ ਹੁਣ ਹੋਰ ਗੱਲਾਂ ਛੱਡਕੇ ਆਪਣੀ ਰਾਮ ਕਹਾਣੀ ਆਖੋ ਚਿਤ ਉਤਾਵਲਾ ਹੋ ਰਿਹਾ ਹੈ ?

ਬਿਜਲਾ ਸਿੰਘ-ਲਓ ਵੀਰ ਜੀ ! ਮੈਂ ਆਪਣੀਂ ਅੱਖੀਂ ਡਿੱਠੀ ਤੇ ਸਿਰ ਬੀਤੀ ਦਸਦਾ ਹਾਂ ਆਪ ਸ਼ੌਂਕ ਨਾਲ ਸੁਣੋ:—

ਮੇਰਾ ਪਿਤਾ ਕਰੋੜੀ ਮਲ ਸ਼ੈਹਰ ਸਢੌਰੇ ਵਿੱਚ ਨਾਮੀ ਸ਼ਾਹੂਕਾਰ ਸੀ, ਵਡੇ ੨ ਮੁਗ਼ਲ ਰਈਸ ਤੇ ਜਾਗੀਰਦਾਰ ਆਪਣੀ ਗ਼ਰਜ ਪੂਰੀ ਕਰਨ ਲਈ ਮੇਰੇ ਪਿਤਾ ਪਾਸ ਆਯਾ ਕਰਦੇ ਸਨ,ਧਨ ਦੀ ਕੋਈ ਟੋਟ ਨਹੀਂ ਸੀ ਮੈਨੂੰ ਮਾਤਾ ਪਿਤਾ ਨੇ ਵਡੇ ਲਾਡ ਚਾ ਨਾਲ ਪਾਲਿਆ ਤੇ ਜੋ ਕੁਛ ਮੈਂ ਮੂੰਹੋਂ ਮੰਗਿਆ ਓਹਨਾਂ ਕਦੀ ਦੇਣੇ ਇਨਕਾਰ ਨ ਕੀਤਾ, ਮੈਂ ਆਪਣੀ ਮਰਜ਼ੀ ਦਾ ਖਾਂਦਾ ਪੀਂਦਾ ਤੇ ਪਹਿਨਦਾ ਸਾਂ, ਵਡੇ ੨ ਘਰਾਂ

ਨਾਲ ਬੋਲ ਚਾਲ ਸੀ, ਓਥੋਂ ਦੇ ਰਈਸ ਲਗ
ਭਗ ਸਾਰੇ ਦੇ ਸਾਰੇ ਮੇਰੇ ਪਿਤਾ ਦੇ ਮਿਤ੍ਰ ਬਣੇ
ਹੋਏ ਸਨ, ਮੈਥੋਂ ਤਿੰਨ ਕੁ ਵਰਹੇ ਛੋਟੀ ਮੇਰੀ
ਇਕ ਭੈਣ ਹੈ ਉਸਦਾ ਨਾਮ ਅਸਾਂ ਬੜੇ ਚਾ
ਨਾਲ ਸਾਵਿਤ੍ਰੀ ਰਖਿਆ ਓਸਦਾ ਮੇਰੇ ਨਾਲ
ਬੜਾ ਹੀ ਮੋਹ ਸੀ ਮਤਲਬ ਕੀ ਅਸੀ ਬੜੇ
ਸੁਖ ਦਾ ਜੀਵਨ ਬਤੀਤ ਕਰਦੇ ਸਾਂ।

ਸਾਡੇ ਗਵਾਂਢ ਵਿਚ ਹੀ ਇਕ ਹੋਰ ਘਰ
ਹਿੰਦੂਆਂ ਦਾ ਸੀ ਓਹਨਾਂ ਦੇ ਘਰ ਇੱਕੋ ਲੜਕੀ
ਸੀ ਓਹ ਮੇਰੀ ਭੈਣ ਦੀ ਸਹੇਲੀ ਬਣ ਗਈ
ਤੇ ਦੋਵਾਂ ਜਣੀਆਂ ਦਾ ਆਪਸ ਵਿਚ ਐਨਾ
ਪਿਆਰ ਪੈਗਿਆ ਮਾਨੋਂ ਓਹ ਸੱਕੀਆਂ ਭੈਣਾਂ
ਹਨ। ਲੜਕੀ ਦਾ ਨਾਮ ਜਮਨਾ ਸੀ ਤੇ ਓਸਦੇ
ਪਿਤਾ ਦਾ ਨਾਮ ਸੀ ਰਾਮ ਪ੍ਰਸ਼ਾਦ,ਅਜੇ ਜਮਨਾ
ਤੇਰਾਂ ਚੌਦਾਂ ਸਾਲ ਦੀ ਹੀ ਸੀ ਕਿ ਮਾਂ ਪਿਓ ਨੇ
ਓਸਦੀ ਮੰਗਣੀ ਕਰ ਦਿੱਤੀ ਕੁਛ ਚਿਰ ਮਗਰੋਂ
ਇਕ ਦਿਨ ਓਹ ਸਿਰ ਨਹਾਕੇ ਆਪਣੇ ਵਾਲ

ਸੂਝਾ ਰਹੀ ਸੀ ਕਿ ਓਥੋਂ ਦੇ ਹਾਕਮ ਨੇ ਉਸਨੂੰ ਦੇਖ ਲੀਤਾ ਲੜਕੀ ਬੜੀ ਸੁਸ਼ੀਲ ਤੇ ਸੁੰਦਰ ਸੀ ਓਸ ਪਾਪੀ ਦਾ ਦਿਲ ਬੇਈਮਾਨ ਹੋਗਿਆ ਤੇ ਉਸ ਉਪਰ ਝਪਟਾ ਮਾਰਨ ਦਾ ਬਹਾਨਾ ਢੂੰਡਣ ਲੱਗਾ।

ਇਕ ਦਿਨ ਅੱਚਨਚੇਤ ਜਮਨਾ ਦਾ ਪਿਓ ਓਸ ਹਾਕਮ ਦੇ ਘਰ ਦੇ ਸਾਮਣਿਓਂ ਦੀ ਲੰਘਿਆ ਉਸ ਦੁਸ਼ਟ ਨੇ ਪਛਾਣਕੇ ਝਟ ਉਸਨੂੰ ਪਕੜ ਮੰਗਵਾਯਾ ਤੇ ਉਸ ਉਪਰ ਆਪਣੇ ਮਹਿਲਾਂ ਵਲ ਤੱਕਣ ਦਾ ਅਪ੍ਰਾਧ ਲਾਕੇ ਉਸਨੂੰ ਕੈਦ ਕਰ ਦਿੱਤਾ ਤੇ ਉਸਦੀ ਸਾਰੀ ਜਾਇਦਾਦ ਤੇ ਮਾਲ ਅਸਬਾਬ ਕੁਰਕ ਕਰ ਲਿਆ ਵਿਚਾਰੀ ਜਮਨਾ ਤੇ ਉਸਦੀ ਮਾਂ ਰੋਟੀ ਤੋਂ ਵੀ ਮੁਥਾਜ ਹੋਗਈਆਂ, ਅਸਾਂ ਓਹਨਾਂ ਦੀ ਥੋਹੜੀ ਬਹੁਤ ਸਹੈਤਾ ਕੀਤੀ ਪ੍ਰੰਤੂ ਪਿਛੋਂ ਓਸ ਪਾਪੀ ਨੇ ਹੁਕਮ ਦਿੱਤਾ ਕਿ ਜੇਹੜਾ ਆਦਮੀ ਇਹਨਾਂ ਦੀ ਸਹੈਤਾ ਕਰਦਾ ਫੜਿਆ ਜਾਵੇਗਾ

ਉਸਨੂੰ ਸਖਤ ਸਜ਼ਾ ਦਿੱਤੀ ਜਾਵੇਗੀ ਲੋਕਾਂ
ਨੂੰ ਓਹਨਾਂ ਦੀ ਇਸ ਦਸ਼ਾ ਉਪਰ ਬੜਾ ਤਰਸ
ਆਉਂਦਾ ਪਰ ਸਰਕਾਰੀ ਹੁਕਮ ਕਰਕੇ ਕੋਈ
ਓਹਨਾਂ ਦੀ ਸਹੈਤਾ ਨ ਕਰ ਸਕਦਾ, ਓਹ
ਵਿਚਾਰੀ ਮਾਂ ਧੀ ਰੋਟੀ ਤੋਂ ਵੀ ਆਤਰਹੋਗਈਆਂ,
ਵਿਚਾਰੀਆਂ ਪਾਸ ਪੈਸਾ ਤਕ ਪਾਸ ਨਹੀਂ ਸੀ
ਹਾਕਮ ਦੇ ਬੂਹੇ ਅਗੇ ਜਾਕੇ ਮਿੰਨਤਾਂ ਤਰਲੇ
ਕਰਨ ਲਗੀਆਂ ਪਹਿਲੇਂ ਤਾਂ ਕੋਈ ਸੁਣਾਈ
ਨਾ ਹੋਈ ਫੇਰ ਇਕ ਦਿਨ ਹਾਕਮ ਨੇ ਓਹਨਾਂ
ਨੂੰ ਘਰ ਸੱਦ ਭੇਜਿਆ ਘਰ ਜਾਣ ਉਪਰ
ਉਸਨੇ ਹੁਕਮ ਦਿੱਤਾ ਕਿ ਵਾਰੋ ਵਾਰੀ ਗਲ
ਬਾਤ ਕਰਨ।ਪਹਿਲੇਂ ਰਾਮ ਪ੍ਰਸ਼ਾਦ ਦੀ ਲੜਕੀ
ਹਾਜ਼ਰ ਹੋਵੇ ਵਿਚਾਰੀ ਜਮਨਾ ਕੰਬਦੀ ੨
ਅੰਦਰ ਗਈ ਤਾਂ ਉਹ ਦੁਸ਼ਟ ਸ਼ਰਾਬ ਵਿਚ
ਮਸਤ ਹੋਇਆ ਹੋਇਆ ਉਸਨੂੰ ਆਖਣ ਲਗਾ
ਤੇਰੇ ਪਿਉ ਦਾ ਛੁਟਕਾਰਾ ਵੀ ਹੋ ਸਕਦਾ ਹੈ
ਤੇ ਜਾਇਦਾਦ ਵੀ ਮਿਲ ਜਾਏਗੀ ਪਰ ਉਸਾਂ

ਬਦਲੇ ਤੈਨੂੰ ਮੇਰੇ ਪਾਸ ਰਹਿਣਾ ਪਊ ਇਹ ਆਖਕੇ ਲੜ ਖੜਾਉਂਦੀਆਂ ਲੱਤਾਂ ਨਾਲ ਉੱਠਕੇ ਉਸ ਅਬਲਾ ਦੇਵੀ ਨੂੰ ਫੜਨ ਲਗਾ ਕਿ ਉਸਦੀ ਨੀਯਤ ਬਦਲੀ ਹੋਈ ਦੇਖਕੇ ਜਮਨਾ ਭੱਜਕੇ ਬਾਹਰ ਆ ਗਈ। ਓਹ ਦੁਸ਼ਟ ਸ਼ਰਾਬ ਵਿਚ ਐਨਾ ਅੰਨ੍ਹਾ ਹੋਇਆ ੨ ਸੀ ਕਿ ਆਪਣੇ ਆਪ ਨੂੰ ਵੀ ਨਾ ਸੰਭਾਲ ਸਕਿਆ ਤੇ ਫਰਸ਼ਉਪਰ ਧੜੰਮਕਰਦਾਡਿਗਪਿਆ ਤੇਉਸਦਾ ਮੱਥਾ ਪਾਟ ਗਿਆ, ਸਾਰਾ ਫਰਸ਼ ਲਹੂ ਲੁਹਾਨ ਹੋਗਿਆ ਐਹਲਕਾਰਾਂ ਨੇ ਜਦ ਖੜਾਕ ਸੁਣਿਆਂ ਤੇ ਅੰਦਰ ਆਕੇ ਫਰਸ਼ ਲਹੂ ਲੁਹਾਨ ਡਿੱਠਾ ਓਹ ਸਮਝੇ ਕਿ ਹਿੰਦੂ ਲੜਕੀ ਨੇ ਹਾਕਮ ਜ਼ਖਮੀ ਕਰ ਦਿੱਤਾ ਹੈ ਉਸੇ ਵੇਲੇ ਜਮਨਾ ਨੂੰ ਵੀ ਫੜਕੇ ਕੈਦ ਵਿਚ ਦੇ ਦਿੱਤਾ।

ਹਾਕਮ ਦਾ ਤਾਂ ਮਹਿਲਾਂ ਵਿਚ ਦਵਾ ਦਾਰੂ ਸ਼ੁਰੂ ਹੋਗਿਆ ਓਧਰ ਦੂਜੇ ਦਿਨ ਜਮਨਾ ਤੇ ਉਸਦੇ ਪਿਓਦਾ ਮੁਕੱਦਮਾ ਸ਼ੁਰੂ ਹੋਗਿਆ

ਕਾਜ਼ੀ ਨੇ ਦੋਵਾਂ ਨੂੰ ਫਾਂਸੀ ਦਾ ਹੁਕਮ ਦੇ ਦਿੱਤਾ।

ਅਗਲਾ ਦਿਨ ਓਹਨਾਂ ਨੂੰ ਫਾਂਸੀ ਦੇਣ ਦਾ ਨੀਯਤ ਹੋਇਆ। ਫੈਸਲੇ ਵਿਚ ਇਹ ਵੀ ਲਿਖਿਆ ਸੀ ਕਿ ਇਹਨਾਂ ਨੂੰ ਸ਼ੈਹਰੋਂ ਬਾਹਰ ਇਕ ਖੁਲੇ ਮੈਦਾਨ ਵਿਚ ਸਾਰੇ ਲੋਕਾਂ ਦੇ ਸਾਹਮਣੇ ਫਾਂਸੀ ਦਿੱਤਾ ਜਾਏ ਤਾਕੇ ਬਾਕੀ ਦੇ ਹਿੰਦੂਆਂ ਨੂੰ ਪਤਾ ਲਗ ਸਕੇ ਕਿ ਹਾਕਮ ਅਗੇ ਹਥ ਚੁੱਕਣ ਵਾਲੇ ਦਾ ਕੀ ਅੰਤ ਹੁੰਦਾ ਹੈ, ਨੀਯਤ ਵੇਲੇ ਉਪਰ ਖੁਲੇ ਮੈਦਾਨ ਦੇ ਵਿਚਕਾਰ ਫਾਂਸੀ ਲਟਕਾ ਦਿੱਤੀ ਗਈ ਤੇ ਇਰਦ ਗਿਰਦ ਸਾਰੀ ਖਲਕਤ ਲਈ ਜਗਾ ਬਣਾ ਦਿੱਤੀ ਗਈ, ਦਿਨ ਚੜ੍ਹਦੇ ਨੂੰ ਹਜ਼ਾਰਾਂ ਮਰਦ, ਤੀਵੀਆਂ ਬਾਲ ਬਚੇ ਤੇ ਬੁਢੇ ਇਸ ਨਜ਼ਾਰੇ ਨੂੰ ਵੇਖਣ ਲਈ ਇਕਤ੍ਰ ਹੋਗਏ ਠੀਕ ਵੇਲੇ ਸਿਰ ਦੋਹਵਾਂ ਕੈਦੀਆਂ ਨੂੰ ਲਿਆਂਦਾ ਗਿਆ ਤੇ ਫਾਂਸੀ ਪਾਸ ਖੜਾ ਕਰ ਦਿੱਤਾ ਗਿਆ, ਚਾਰੇ ਪਾਸੇ ਪੋਲੀਸ ਦਾ ਪੈਹਰਾ ਲੱਗਾ ਹੋਇਆ ਸੀ ਲੋਕ

ਉਸ ਘਟਨਾ ਨੂੰ ਵਰਤਦੀ ਦੇਖਣ ਲਈ ਉਤਾ-
ਵਲੇ ਹੋ ਰਹੇ ਸਨ, ਹਾਕਮ ਲੋਕ ਬੈਠੇ ਵੇਲੇ
ਦੀ ਉਡੀਕ ਕਰ ਰਹੇ ਸਨ ਕਿ ਕਦ ਫਾਂਸੀ ਦਾ
ਹੁਕਮ ਸੁਣਾਯਾ ਜਾਵੇ ਕਿ ਐਨ ਵੇਲੇ ਸਿਰ
ਖਲਕਤ ਵਿੱਚ ਰੌਲਾ ਪੈ ਗਿਆ ਸਿੱਖ ਆ ਗਏ !
ਸਿੱਖ ਆ ਗਏ !! ਸਭਦੀਆਂ ਨਜ਼ਰਾਂ ਉਪਰ ਲੱਗ
ਗਈਆਂ ਕਈ ਦੇਖਣ ਵਾਲੇ ਸਿੱਖਾਂ ਦਾ ਨਾਮ ਸੁਣਦੇ
ਸਾਰ ਸਿਰਾਂ ਤੇ ਪੈਰ ਰੱਖਕੇ ਨਠੇ ਤੇ ਘਰ ਜਾਕੇ
ਦਮ ਲਿਆ ਸਾਰੇ ਮੈਦਾਨ ਵਿੱਚ ਖਿਲਬਲੀ
ਮੱਚ ਗਈ ਇਨੇ ਚਿਰ ਨੂੰ ਦਸ ਸਿੱਖਾਂ ਦੇ ਜੱਥੇ
ਨੇ ਅੱਗੇ ਵੱਧਕੇ ਕ੍ਰਿਪਾਨਾਂ ਧੂਹ ਲਈਆਂ ਤੇ
ਕੈਦੀਆਂ ਨੂੰ ਆਪਣੇ ਘੇਰੇ ਵਿੱਚ ਕਰ ਲਿਆ
ਬਾਕੀ ਦੇ ਸਿੱਘ ਪੋਲੀਸ ਨਾਲ ਦੋ ਹੱਥ ਕਰਨ
ਵਿੱਚ ਰੁੱਝ ਗਏ ਅੱਖਦੇ ਫੇਰ ਵਿੱਚ ਕਈ ਲੋਥਾਂ
ਜਮੀਨ ਉਪਰ ਲੋਟਦੀਆਂ ਨਜ਼ਰ ਆਉਂਣ
ਲੱਗ ਪਈਆਂ ਤੇ ਲਹੂ ਦੇ ਫਵਾਰੇ ਚਲਣ ਲੱਗ
ਪਏ, ਕਟਾਵੱਢ ਹੁੰਦੀ ਵੇਖਕੇ ਸਭ ਲੋਕ ਘਰਾਂ

ਨੂੰ ਉੱਠ ਨੱਠੇ ਤੇ ਮੈਦਾਨ ਖਾਲੀ ਕਰਕੇ ਦੋਵਾਂ ਕੈਦੀਆਂ ਦੇ ਰੱਸੇ ਕੱਟਕੇ ਉਹਨਾਂ ਨੂੰ ਆਪਣੇ ਘੋੜਿਆਂ ਉਪਰ ਸੁਟਕੇ ਨੌ ਦੋ ਯਾਰਾਂ ਹੋ ਗਏ।

ਇਸਤੋਂ ਪਹਿਲੋਂ ਮੈਂ ਕਦੇ ਸਿਖ ਨਹੀਂ ਸਨ ਡਿਠੇ, ਹਾਂ ਮਾਂ ਪਿਓ ਤੇ ਹੋਰਨਾਂ ਲੋਕਾਂ ਪਾਸੋਂ ਸੁਣ ਰਖਿਆ ਸੀ ਕਿ ਸਿਖ ਚੋਰ ਹੁੰਦੇ ਹਨ, ਡਾਕੇ ਮਾਰਦੇ ਹਨ ਲੋਕਾਂ ਨੂੰ ਲੁਟ ਪੁਟ ਲੈਂਦੇ ਹਨ ਪਰ ਐਤਕੀ ਉਹਨਾਂ ਸਵਾਏ ਉਨਾਂ ਦੋ ਜੀਵਾਂ ਦੇ ਛੁਡੌਣ ਦੇ ਤੇ ਪੋਲੀਸ ਤੇ ਫੌਜ ਨਾਲ ਲੜਨ ਦੇ ਕਿਸੇ ਆਦਮੀ ਯਾ ਤੀਵੀਂ ਨੂੰ ਕੁਛ ਨਹੀਂ ਆਖਿਆ ਨਾ ਹੀ ਉਹ ਸਾਡੇ ਘਰਾਂ ਵਿਚ ਆਏ ਤੇ ਨਾਹੀਂ ਓਨਾਂ ਲੁਟ ਮਾਰ ਮਚਾਈ, ਕੇਵਲ ਆਪਣਾ ਕੰਮ ਕਰਕੇ ਉਥੋਂ ਚਲਦੇ ਬਣੇ ਤੇ ਪਤਾ ਨਹੀਂ ਕਿਧਰ ਨੂੰ ਚਲੇ ਗਏ, ਉਹਨਾਂ ਦੀ ਇਹ ਬਹਾਦਰੀ ਤਕ ਕੇ ਮੇਰੇ ਦਿਲ ਨੂੰ ਬੜੀ ਖੁਸ਼ੀ ਹੋਈ ਪਹਿਲੋਂ ਤਾਂ ਮੈਂ ਜਾਤਾ ਕਿ ਸੁਵਰਗ

ਵਿਚੋਂ ਦੇਵਤੇ ਉਤ੍ਰਕੇ ਜਮਨਾਂ ਤੇ ਉਹਦੇ ਪਿਠ
ਦੀ ਰਖਿਆ ਕਰਨ ਆਏ ਹਨ ਪਰ ਨਹੀਂ
ਪਿਛੋਂ ਜਦ ਘਰ ਆਕੇ ਮੈਂ ਆਪਣੇ ਪਿਤਾ
ਪਾਸੋਂ ਪੁੱਛਿਆ ਤਦ ਪਤਾ ਲਗਾ ਕਿ ਇਹ ਵੀ
ਸਾਡੇ ਵਰਗੇ ਹੀ ਸਧਾਰਨ ਬੰਦੇ ਹਨ ਤੇ ਸਗੋਂ
ਬਹੁਤੇ ਤਾਂ ਸਾਡੇ ਵਿਚੋਂ ਹੀ ਨਿਕਲਕੇ ਸਿੰਘ
ਸਜ ਗਏ ਹਨ ਤੇ ਧਰਮ ਹੇਤ ਕਰਕੇ ਜੀਵਨ
ਬਤੀਤ ਕਰ ਰਹੇ ਹਨ ਤੇ ਜਿਥੇ ਕਿਥੇ ਦੀਨ
ਦੁਖੀਆ ਕਸ਼ਟ ਪਾਉਂਦਾ ਹੈ ਓਥੇ ਅੱਪੜਕੇ
ਓਸਦੀ ਖਲਾਸੀ ਕਰਾਉਂਦੇ ਹਨ, ਹੋਰ ਵੀ
ਸਿਖਾਂ ਬਾਬਤ ਮੈਂ ਆਪਣੇ ਪਿਤਾ ਪਾਸੋਂ ਬਹੁਤ
ਸਾਰੀਆਂ ਗੱਲਾਂ ਸੁਣੀਆਂ ਕਿ ਮੇਰੇ ਦਿਲ ਉਪਰ
ਉਹਨਾਂ ਲਈ ਬੜੀ ਸਰਧਾ ਤੇ ਪ੍ਰੇਮ ਦਾ ਭਾਵ
ਉਤਪੰਨ ਹੋਗਿਆ ਸਗੋਂ ਹਿੰਦੂਆਂ ਦੀ ਬੇਵਸੀ
ਤੇ ਇਹਨਾਂ ਦਾ ਪਰਉਪਕਾਰ ਤੱਕ ਕੇ ਮੇਰੇ
ਦਿਲ ਵਿਚ ਵੀ ਆਈ ਕਿ ਮੈਂ ਵੀ ਸਿੱਖ ਬਣ
ਜਾਵਾਂ ਤੇ ਇਹਨਾਂ ਨਾਲ ਰਲਕੇ ਕੋਈ ਪਰ-

ਉਪਕਾਰ ਕਮਾਵਾਂ ਕਿਉਂਕਿ ਜਦ ਤੋਂ ਜਮਨਾਂ ਦੀ ਇਹ ਦਸ਼ਾ ਦੇਖੀ ਸੀ ਮੈਨੂੰ ਇਹ ਫਿਕਰ ਲਗ ਗਿਆ ਸੀ ਕਿ ਕਲ ਨੂੰ ਇਹ ਦੁਸ਼ਟ ਸਾਡੇ ਨਾਲ ਵੀ ਇਹ ਵਰਤਾ ਕਰ ਸਕਦੇ ਹਨ ਤੇ ਇਸ ਅਪਮਾਨ ਭਰੇ ਜੀਵਨ ਨਾਲੋਂ ਤਾਂ ਮਰ ਜਾਣਾ ਹੀ ਚੰਗਾ ਹੈ ਬਸ ਓਦੋਂ ਤੋਂ ਹੀ ਮੈਨੂੰ ਇਹ ਵੈਰਾਗ ਹੋਗਿਆ ਤੇ ਮੈਂ ਕਿਸੇ ਸਿਖ ਦੀ ਭਾਲ ਕਰਨ ਲੱਗਾ ਪ੍ਰੰਤੂ ਮੈਨੂੰ ਕੋਈ ਸਿੱਖ ਨ ਲਭਾ ਜਿਸਤੋਂ ਮੈਂ ਆਪਣਾ ਸ਼ੰਕਾ ਨਵਿਰਤ ਕਰ ਸਕਦਾ। ਹੌਲੇ २ ਮੈਨੂੰ ਪਤਾ ਲਗਾ ਕਿ ਸਿਖ ਜੰਗਲਾਂ ਵਿਚ ਹੀ ਰਹਿੰਦੇ ਹਨ ਸੋ ਮੈਂ ਵੀ ਕਈ ਵਾਰ ਦੂਰ ਜੰਗਲ ਵਿਚ ਸ਼ਕਾਰ ਦੇ ਬਹਾਨੇ ਨਿਕਲ ਜਾਂਦਾ ਸਾਂ । ਇਕ ਦਿਨ ਇਕ ਚਿਟੇ ਦਾੜ੍ਹੇ ਵਾਲਾ ਸਿਖ ਮੈਨੂੰ ਟਕਰ ਗਿਆ ਮੈਂ ਉਸਦੇ ਪੈਰਾਂ ਉੱਪਰ ਢੈਹ ਪਿਆ ਉਸਨੇਚੁੱਕਕੇ ਮੈਨੂੰ ਪਿਆਰਤੇ ਦਲਾਸਾ ਦਿੱਤਾ ਤੇ ਪੁੱਛਿਆ ਤੈਨੂੰ ਕੀ ਦੁਖ ਪਹੁੰਚਾ ਹੈ ਸਾਨੂੰ ਦੱਸ?

ਅਸੀ ਗੁਰੂ ਦੇ ਹੁਕਮ ਨਾਲ ਹੁਣੇ ਛੰਡ ਦੇਂਦੇ
ਹਾਂ, ਮੈਂ ਬਾਬਾ ਜੀ ਨੂੰ ਆਪਣਾ ਦਿਲੀ ਮਨਸ਼ਾ
ਦੱਸਿਆ ਉਸਨੇ ਉੱਤਰ ਦਿੱਤਾ ਕਿ ਤੂੰ ਵੀ ਸਿਖ
ਬਣ ਸਕਦਾ ਹੈਂ ਪਰ ਪਹਿਲੋਂ ਇਹ ਦੱਸ ਕਿ
ਮਰਨਾ ਕਬੂਲ ਹਈ ? ਮੈਂ ਕਿਹਾ ਐਹੋ ਜੇਹੇ
ਜੀਉਣ ਨਾਲੋਂ ਤਾਂ ਮਰਨਾ ਸੌ ਦਰਜੇ ਚੰਗਾ ਹੈ।
ਫੇਰ ਮੈਂ ਉਸਨੂੰ ਅੱਖੀ ਡਿੱਠੀ ਸਭ ਵਾਰਤਾ
ਆਖ ਸੁਣਾਈ ਉਹ ਸੁਣਕੇ ਖੁਸ਼ ਹੋਇਆ ਤੇ
ਮੈਨੂੰ ਸ਼ਾਬਾਸ਼ ਦਿੱਤੀ ਫੇਰ ਕਹਿਣ ਲੱਗਾ ਕਿ
ਜਿੰਨਾਂ ਚਿਰ ਤੇਰੇ ਕੇਸ ਨਾ ਹੋਣ ਅਸੀ ਓਨਾ
ਚਿਰ ਅੰਮ੍ਰਤ ਨਹੀਂ ਛਕਾ ਸਕਦੇ ਅਜ ਤੋਂ ਦੋ
ਮਹੀਨੇ ਬਾਦ ਮੈਂ ਤੈਨੂੰ ਏਥੇ ਹੀ ਮਿਲਾਂਗਾ ਤੂੰ
ਓਨੇ ਚਿਰ ਨੂੰ ਸੋਚ ਵਿਚਾਰ ਲੈ ਤੇ ਨਾਲ ਕੇਸ
ਰੱਖ ਲੈ ਮੈਂ ਪ੍ਰਸੰਨ ਹੋਕੇ ਘਰ ਆਯਾ ਤੇ ਓਦੋਂ
ਤੋਂ ਹੀ ਕੇਸਾਂ ਨੂੰ ਜਾਨ ਤੋਂ ਵੀ ਪਿਆਰਾ ਰੱਖਣ
ਲੱਗ ਪਿਆ ਦੋ ਕੁ ਮਹੀਨੇ ਹੋਣ ਲਗੇ ਸਨ ਤੇ
ਮੇਰੇ ਸਿਰ ਉਪਰ ਕੇਸ ਵੀ ਸੋਹਣੇ ਹੋ ਗਏ ਸਨ,

ਮੇਰੇ ਮਾਂ ਪਿਓ ਨੂੰ ਬੜਾ ਭੈ ਲਗਾ ਓਹ ਆਖਣ ਲਗੇ ਕਿ ਤੂੰ ਕੇਸ ਲੁਹਾ ਦੇ ਮੈਂ ਕਿਹਾ ਮਰ ਜਾਂਵਾਂਗਾ ਕੇਸ਼ਾਂ ਵਲ ਕਿਸੇ ਨੂੰ ਨਹੀਂ ਤੱਕਣ ਦਿਆਂਗਾ ਨਾਲ ਹੀ ਉਸ ਸਿੱਖ ਨੇ ਮੈਨੂੰ ਜਪੁਜੀ ਸਾਹਿਬ ਜੀ ਦੀਆਂ ਪੰਜ ਪੌੜੀਆਂ ਵੀ ਲਿਖਾ ਦਿੱਤੀਆਂ, ਸਨ ਮੈਂ ਹਰ ਰੋਜ ਓਹਨਾਂ ਦਾ ਵੀ ਪਾਠ ਕੀਤਾ ਕਰਦਾ ਸੀ । ਮੇਰੀ ਭੈਣ ਸਾਵਿਤ੍ਰੀ ਨੇ ਵੀ ਓਹ ਪੰਜ ਪੌੜੀਆਂ ਰੋਤੇ ਕਰ ਲਈਆਂ ਸਨ ਤੇ ਓਹ ਵੀ ਹਰ ਰੋਜ ਪਾਠ ਕੀਤਾ ਕਰਦੀ ਸੀ ਤੇ ਮੇਰੇ ਪਾਸੋਂ ਸਿੱਖਾਂ ਦੇ ਹਾਲ ਸੁਣਿਆਂ ਕਰਦੀ ਸੀ, ਓਹਨੂੰ ਵੀ ਸਿੱਖ ਧਰਮ ਉਪਰ ਬਹੁਤ ਕੁਛ ਸਰਧਾ ਹੋਗਈ ਸੀ, ਇਹ ਸਭ ਗੱਲਾਂ ਅਸੀਂ ਚੋਰੀ ੨ ਕੀਤਾ ਕਰਦੇ ਸਾਂ ਕਿਉਂਕਿ ਜੇ ਕਿਸੇ ਨੂੰ ਪਤਾ ਲੱਗ ਜਾਂਦਾ ਕਿ ਸਾਡੀ ਸਿੱਖਾਂ ਉਪਰ ਸਰਧਾ ਹੈ ਤਾਂ ਸਣੇ ਪ੍ਰਵਾਰ ਕੈਦ ਵਿੱਚ ਪਾ ਦਿਤੇ ਜਾਂਦੇ ਜਦੋਂ ਦੋ ਮਹੀਨਿਆਂ ਵਿੱਚ ਕੁਛ ਦਿਨ ਹੀ ਬਾਕੀ ਸਨ

ਕਿ ਮੇਰੇ ਪਿਓ ਨੇ ਇੱਕ ਦਿਨ ਰੋਟੀ ਵਿੱਚ ਭੰਗ
ਪਵਾ ਦਿੱਤੀ ਮੈਂ ਖਾਕੇ ਬੇਸੁਧ ਜੇਹਾ ਹੋਗਿਆ
ਤਦ ਰਾਤ ਵੇਲੇ ਓਸਨੇ ਇਹ ਅਨਰਥ ਮਾਰਿਆ
ਕਿ ਮੇਰੇ ਜਾਨ ਤੋਂ ਭੀ ਪਿਆਰੇ ਕੇਸ ਬੇਹੋਸ਼ੀ
ਵਿੱਚ ਕਤਲ ਕਰ ਦਿਤੇ। ਦਿਨੇ ਜਦ ਮੈਂ ਸਿਰ
ਰੋਡ ਮੋਡ ਡਿੱਠਾ ਤਦ ਮੈਨੂੰ ਬੜਾ ਗੁੱਸਾ ਆਯਾ ਮੈਂ
ਬਾਪੂ ਨੂੰ ਬਹੁਤ ਕੁਛ ਸਖਤ ਸੁਸਤ ਆਖਿਆ ਤੇ ਓਸੇ
ਵੇਲੇ ਬੰਦੂਕ ਲੈਕੇ ਸ਼ਕਾਰ ਦਾ ਬਹਾਨਾ ਕਰਕੇ
ਫੇਰ ਓਸੇ ਜੰਗਲ ਨੂੰ ਤੁਰ ਪਿਆ ਜਿਥੇ ਮੈਨੂੰ
ਓਹ ਸਿੱਖ ਮਿਲਿਆ ਸੀ। ਜਦ ਮੈਂ ਘਣੇ ਜੰਗਲ
ਵਿੱਚ ਜਾ ਅਪੜਿਆ ਤਦ ਮੈਨੂੰ ਸ਼ਰਮ
ਆਈ ਕਿ ਮੈਂ ਜਿਸ ਬਾਬਾ ਜੀ ਨਾਲ ਇਕਰਾਰ
ਕੀਤਾ ਸੀ ਉਸਨੂੰ ਕੀ ਮੂੰਹ ਦਖਾਵਾਂਗਾ, ਏਸੇ
ਨਿਰਾਸਤਾ ਵਿਚ ਮੈਂ ਓਹ ਬੰਦੂਕ ਦਾ ਸਿਰਾ
ਆਪਣੀ ਛਾਤੀ ਵੱਲ ਕਰਕੇ ਘੋੜਾ ਦਬੌਣ ਹੀ
ਲੱਗਾ ਸਾਂ ਕਿ ਕਿਸੇ ਨੇ ਆਕੇ ਮੇਰੇ ਮੋਢੇ ਉਪਰ
ਹੱਥ ਰੱਖਿਆ ਤੇ ਬੋਲਿਆ:'ਖਬਰਦਾਰ! ਆਤਮ

ਘਾਤ ਮਹਾਂ ਪਾਪ ਹੈ।'

ਮੈਂ ਮੁੜਕੇ ਵੇਖਿਆ ਤਾਂ ਓਹੋ ਬੁਢਾ ਸਿੱਖ ਸੀ ਜਿਸਨੇ ਮੈਨੂੰ ਦੋ ਮਹੀਨੇ ਮਗਰੋਂ ਮਿਲਨ ਲਈ ਆਗਿਆ ਕੀਤੀ ਸੀ ਮੈਂ ਸ਼ਰਮ ਨਾਲ ਗਿਚੀ ਨੀਵੀਂ ਪਾ ਲਈ ਤੇ ਸਭ ਵਿਥਿਆ ਆਖ ਸੁਣਾਈ ਓਸਨੇ ਧੀਰਜ ਦਿੱਤੀ ਕਿ ਕੋਈ ਗੱਲ ਨਹੀਂ ਆਤਮ ਘਾਤ ਕਰਨ ਦੀ ਲੋੜ ਨਹੀਂ ਮੈਂ ਤੈਨੂੰ ਜੱਥੇ ਵਿੱਚ ਪੁਚਾ ਦੇਂਦਾ ਹਾਂ ਤੂੰ ਓਥੇ ਹੀ ਰਹੀਂ ਤੇ ਤਿਆਰ ਬਰ ਤਿਆਰ ਹੋਕੇ ਅੰਮ੍ਰਿਤ ਛੱਕ ਲਈਂ ਸੋ ਓਦੋਂ ਹੀ ਸਿਖ ਮੈਨੂੰ ਜੱਥੇਦਾਰ ਸ੍ਰੰ: ਸ਼ਾਮ ਸਿੰਘ ਜੀ ਦੇ ਹਵਾਲੇ ਕਰ ਗਿਆ ਤੇ ਹੁਣ ਮੈਂ ਓਹ ਰੂਪ ਹਾਂ ਜੋ ਆਪ ਦੇਖ ਰਹੇ ਹੋ ਇਸ ਤੋਂ ਉਪ੍ਰੰਤ ਠੰਡੀ ੨ ਹਵਾ ਲਗਣ ਕਰਕੇ ਨੀਂਦ ਨੇ ਜ਼ੋਰ ਪਾ ਦਿੱਤਾ ਤੇ ਓਹ ਓਥੇ ਹੀ ਲੇਟ ਗਏ।

# ਪ੍ਰਕਰਣ ਪੰਜਵਾਂ

ਕਿਸੇ ਜ਼ਮਾਨੇ ਵਿੱਚ ਸਰਹੰਦ ਸ਼ਹਿਰ ਵੀ ਵੱਡੀ ਸ਼ਾਨ ਸ਼ੌਕਤ ਵਾਲਾ ਹੁੰਦਾ ਸੀ, ਖਾਸ ਕਰਕੇ ਜਿਸ ਸਮੇਂ ਦਾ ਅਸੀਂ ਵਰਣਨ ਕਰ ਰਹੇ ਹਾਂ ਓਦੋਂ ਤਾਂ ਉਸ ਸ਼ਹਿਰ ਦੀ ਸ਼ਾਨ ਅੰਤਲੀ ਹੱਦ ਤੱਕ ਪਹੁੰਚ ਚੁੱਕੀ ਸੀ, ਸੂਬਾ ਸਰਹੰਦ ਦੀ ਅਦਾਲਤ ਤੇ ਆਲੀਸ਼ਾਨ ਮਹਿਲ ਵੀ ਏਸੇ ਸ਼ਹਿਰ ਵਿੱਚ ਸੀ, ਉਹਨਾਂ ਦਿਨਾਂ ਵਿਚ ਓਥੋਂ ਦਾ ਗਵਰਨਰ ਸੂਬਾ ਸਰਹੰਦ ਦਾ ਸਕਾ ਭਰਾ ਸੀ ਅੱਵਲ ਨੰਬਰ ਦਾ ਵਸ਼ਈ ਤੇ ਜ਼ਾਲਮ ਹੋਣ ਦੇ ਕਾਰਨ ਲੋਕ ਉਸਤੋਂ ਬੜੀ ਘ੍ਰਿਣਾ ਕਰਦੇ ਸਨ, ਖਾਸ ਕਰਕੇ ਹਿੰਦੂਆਂ ਦਾ ਮਾਲ ਧਨ ਤਾਂ ਉਹ ਬੂਰੀ ਮੈਂਹ ਦਾ ਦੁੱਧ ਸਮਝਦਾ ਸੀ, ਗਰੀਬ ਹਿੰਦੂ ਪਰਜਾ ਦੀਆਂ ਅਨੇਕਾਂ ਬਹੂ ਬੇਟੀਆਂ ਦੀ ਪਤ ਇਸਦੇ ਹੱਥੋਂ ਲੱਥ ਚੁੱਕੀ ਸੀ, ਜਿੱਥੇ ਕਿਥੇ ਹਿੰਦੂ ਦੀ ਜਵਾਨ ਸੁੰਦਰ ਲੜਕੀ ਦੀ

ਦੱਸ ਪਈ ਇਸ ਦੁਸ਼ਟ ਨੇ ਉਸਨੂੰ ਕਿਸੇ ਨ ਕਿਸੇ ਤਰਾਂ ਆਪਣੇ ਕਾਬੂ ਵਿਚ ਲਿਆਕੇ ਉਸਦੀ ਪਤ ਲਾਹੁਣੋਂ ਕਦੀ ਸੰਕੋਚ ਨ ਕੀਤਾ, ਇਸਦੇ ਮਾਤ੍ਰਹਿਤ ਅਫਸਰ ਵੀ ਇਸਦੀ ਮਨੋਕਾਮਨਾ ਪੂਰਨ ਕਰਨ ਵਿਚ ਬੜੀ ਸਹਾਇਤਾ ਦੇਂਦੇ ਤੇ ਜੋ ਇਸ ਕੰਮ ਵਿਚ ਆਉਂਦੇ ਇਹ ਪਾਪੀ ਉਨ੍ਹਾਂ ਉੱਪਰ ਬੜਾ ਖੁਸ਼ ਹੁੰਦਾ ਤੇ ਇਨਾਮ ਤੇ ਜਾਗੀਰਾਂ ਨਾਲ ਮਾਲਾ ਮਾਲ ਕਰ ਦੇਂਦਾ, ਇਸਦੇ ਰਾਜ ਵਿਚ ਕੋਈ ਹਿੰਦੂ ਆਪਣੀ ਧੀ ਭੈਣ ਦੀ ਪਤ ਨੂੰ ਮਹਿਫੂਜ਼ ਨਹੀਂ ਸੀ ਸਮਝਦਾ, ਕੌਣ ਆਖ ਸਕਦਾ ਹੈ ਕਿ ਭਾਰਤ ਵਰਸ਼ ਵਿਚ ਪੜਦੇ, ਘੁੰਡ ਤੇ ਬੁਰਕੇ ਦਾ ਰਵਾਜ ਇਹਨਾਂ ਦੁਸ਼ਟਾਂ ਤੋਂ ਪਤ ਬਚਾਉਣ ਲਈ ਹੀ ਸਿਆਣੇ ਆਦਮੀਆਂ ਨੇ ਕੱਢਿਆ, ਕਿਉਂਕਿ ਉਹਨਾਂ ਦਿਨਾਂ ਵਿਚ ਹਰ ਇਕ ਹਿੰਦੂ ਦੀ ਧੀ ਭੈਣ ਦੀ ਪਤ ਖਤਰੇ ਵਿਚ ਰਹਿੰਦੀ ਸੀ।

ਅਸੀਂ ਉੱਪਰ ਲਿਖ ਆਏ ਹਾਂ ਕਿ ਸਰਹੰਦ

ਦਾ ਗਵਰਨਰ ਬੜਾ ਵਸ਼ਈ ਆਦਮੀ ਸੀ, ਉਸਨੇ ਕਈ ਦਰਜਨ ਹਿੰਦੂਤ੍ਰੀਮਤਾਂ ਕੇਵਲ ਏਸੇ ਕਸੂਰ ਉੱਪਰ ਕਿ ਉਹ ਸੁੰਦਰ ਤੇ ਖੂਬਸੂਰਤ ਸਨ ਆਪਣੇ ਮਹਿਲਾਂ ਵਿਚ ਜ਼ਬਰਦਸਤੀ ਪਾ ਲਈਆਂ ਹਈਆਂ ਸਨ, ਜਿਨਾਂ ਨਾਲ ਦਿਨ ਰਾਤ ਭੋਗ ਬਲਾਸ ਵਿਚ ਲੱਗਾ ਰਹਿੰਦਾ ਸੀ ਪਰ ਜਿਹਾ ਕਿ ਸਿਆਣਿਆਂ ਦਾ ਕਹਿਣਾ ਹੈ, "ਕਾਮੀ ਪੁਰਸ਼ਾਂ ਦੀ ਕਾਮ ਤ੍ਰਿਸ਼ਨਾਂ ਮੱਠੀ ਹੋਣ ਦੀ ਥਾਂ ਸਦਾ ਵਧਦੀ ਹੀ ਜਾਂਦੀ ਹੈ" ਇਹ ਗੱਲ ਇਸ ਦੁਸ਼ਟ ਨੇ ਭਾਵੇਂ ਹਰਫ ੨ ਸੱਚ ਕਰ ਵਖਾਈ ਭਾਵੇਂ ਕਈ ਦਰਜਨ ਸਤਵੰਤੀਆਂ ਦੇ ਉਸਨੇ ਸਤ ਭੰਗ ਕੀਤੇ ਸਨ ਪਰ ਉਸਦੀ ਵਾਸ਼ਨਾ ਮ੍ਰਿਗ ਤ੍ਰਿਸ਼ਨਾ ਵਤ ਵਧਦੀ ਹੀ ਚਲੀ ਗਈ, ਕੋਈ ਦਿਨ ਖਾਲੀ ਜਾਂਦਾ ਹੋਵੇਗਾ, ਜਿਸ ਦਿਨ ਨਾਚ ਰੰਗ ਦੀਆਂ ਮਹਿਫਲਾਂ ਨ ਗਰਮ ਹੁੰਦੀਆਂ ਹੋਣ ਉਂਞ ਤਾਂ ਇਸਦੇ ਮਹਿਲਾਂ ਵਿੱਚ ਰੋਜ਼ ਹੀ ਚੋਹਲ ਪੋਹਲ

ਰਹਿੰਦੀ ਹੈ । ਪਰ ਦੋ ਦਿਨ ਤੋਂ ਖਾਸ ਤੌਰ ਤੇ ਜੋ ਮਹਿਫਲ ਦਾ ਬੰਦੋਬਸਤ ਬੜੇ ਪੈਮਾਨੇ ਉੱਪਰ ਹੋ ਰਿਹਾ ਹੈ ਉਸਦਾ ਕਾਰਨ ਇਹ ਹੈ, ਕਿ ਪਰਸੋਂ ਰਾਤ ਦਾ ਗਵਰਨਰ ਸਾਹਿਬ ਦੇ ਇੱਕ ਨਵਾਂ ਸ਼ਿਕਾਰ ਹੱਥ ਲੱਗਾ ਹੈ ਜੋ ਉਹਨਾਂ ਦੇ ਪੀਰ ਦੀ ਮੇਹਰਬਾਨੀ ਦਾ ਸਦਕਾ ਹੈ, ਗਵਰਨਰ ਸਾਹਿਬ ਦਾ ਖਾਸ ਹੁਕਮ ਹੈ ਕਿ ਜਿਸ ਪ੍ਰਕਾਰ ਵੀ ਹੋਵੇ ਉਸ ਸੋਨੇ ਦੀ ਚਿੜੀ ਨੂੰ ਖੁਸ਼ ਕਰਕੇ ਮਨਾਇਆ ਜਾਵੇ ਕਿਉਂਕਿ ਨਵੇਂ ਸ਼ਕਾਰ ਹਿਪਣੀ ਥਾਂ ਆਕੇ ਢੋਰ ਭੌਂ ਹੋ ਜਾਇਆ ਕਰਦੇ ਹਨ ।

ਪਾਠਕ ਜੀ ! ਹੈਰਾਨ ਨ ਹੋਣਾ ਇਹ ਨਵਾਂ ਸ਼ਕਾਰ ਉਹੋ ਸਾਵਿਤ੍ਰੀ ਹੈ ਜਿਸਨੂੰ ਬਾਗ ਵਿੱਚੋਂ ਪੀਰ ਸਾਹਿਬ ਨੇ ਉਸਦੇ ਪਿਓ ਕਰੋੜੀ ਮੱਲ ਪਾਸੋਂ ਜ਼ਬਰਦਸਤੀ ਖਸ ਲੀਤਾ ਸੀ ਤੇ ਫੇਰ ਸ਼ਾਮ ਨੂੰ ਸਿਧਾ ਗਵਰਨਰ ਸਾਹਿਬ ਦੇ ਪਾਸ ਭੇਜ ਦਿੱਤਾ ਸੀ ।

ਸਾਵਿਤ੍ਰੀ ਜਦ ਤੋਂ ਮਹਿਲਾਂ ਵਿੱਚ ਆਈ ਹੈ ਉਹ ਬੜੀ ਉਦਾਸ ਰਹਿੰਦੀ ਹੈ ਤੇ ਬਹੁਤਾ ਸਮਾਂ ਉਸਦਾ ਰੋਂਦੇ ਕੁਰਲਾਂਦੇ ਬੀਤ ਜਾਂਦਾ ਹੈ, ਗਵਰਨਰ ਸਾਹਿਬ ਨੇ ਬਥੇਰੇ ਜਤਨ ਉਸਨੂੰ ਖੁਸ਼ ਕਰਨ ਦੇ ਕੀਤੇ ਹਨ ਪਰ ਉਸਨੂੰ ਅਜੇ ਤੱਕ ਕੋਈ ਸਫਲਤਾ ਨਹੀਂ ਹੋਈ, ਰਾਣੀਆਂ ਤੇ ਬੇਗਮਾਂ ਬਥੇਰਾ ਸਮਝਾਉਂਦੀਆਂ ਹਨ ਪਰ ਉਹ ਇੱਕ ਕੰਨੋਂ ਸੁਣਕੇ ਦੂਜੇ ਕੰਨ ਥਾਣੀਂ ਬਾਹਰ ਕੱਢ ਛੱਡਦੀ ਹੈ ਤੇ ਆਪਣਾ ਰੋਣਾ ਬੰਦ ਨਹੀਂ ਕਰਦੀ।

ਇੱਕ ਬੋਲੀ—ਤੈਣਾਂ ਇਹ ਕੇਹੀ ਅਨੋਖੀ ਆਈ ਹੈ ਅਸੀਂ ਵੀ ਤੇ ਏਸੇਤਰਾਂ ਆਈਆਂ ਸਾਂ, ਪਰ ਚਾਰ ਦਿਨ ਮਗਰੋਂ ਆਪਸ ਵਿੱਚ ਰਚ ਮਿਚ ਗਈਆਂ ਸਾਂ ਇਹ ਤਾਂ ਕੋਈ ਅਲੋ-ਕਾਰ ਹੀ ਜਾਪਦੀ ਹੈ ਚਾਰ ਦਿਨ ਆਈ ਨੂੰ ਹੋ ਗਏ ਅਜੇ ਤੱਕ ਸਾਡੇ ਨਾਲ ਖੁਲ੍ਹਕੇ ਗੱਲ ਵੀ

ਨਹੀਂ ਕਰਦੀ ਸਦਾ ਰੋਣ ਨਾਲ ਹੀ ਵਾਸਤਾ ਰਖਦੀ ਹੈ ।

ਦੂਜੀ—ਨਹੀਂ ਭੈਣ, ਜਦ ਮੈਂ ਆਈ ਸਾਂ ਮੇਰਾ ਇਸਤੋਂ ਵੀ ਵਧ ਬੁਰਾ ਹਾਲ ਸੀ, ਪਰ ਮੈਂ ਤਾਂ ਸਮਝਿਆ ਜਦ ਸਾਰੀ ਉਮਰ ਏਥੇ ਹੀ ਕੱਟਣੀ ਹੈ ਤਦ ਐਵੇਂ ਰੋ ਕੁਰਲਾਕੇ ਜੀ ਨੂੰ ਕਾਹਨੂੰ ਐਨਾਂ ਦੁਖੀ ਕਰਨਾ ਹੋਇਆ ਇਹੋ ਸਮਝਕੇ ਸਬਰ ਕਰ ਲੀਤਾ ।

ਤੀਜੀ—ਨੀ ਲੋਹੜਾ ! ਇਹ ਤਾਂ ਅਜੇ ਤੱਕ ਸਾਡੇ ਹੱਥ ਲੱਗੀ ਰੋਟੀ ਵੀ ਨਹੀਂ ਖਾਂਦੀ ਭਲਾ ਇਹ ਗੱਲ ਕਿੰਨੇ ਦਿਨ ਤੱਕ ਚੱਲੂ ਅੱਜ ਨਹੀਂ ਤੇ ਕੱਲ੍ਹ ਪਰ ਇਹਨੂੰ ਤਾਂ ਆਪਹੀ ਸਾਡੇ ਨਾਲ ਰਚ ਮਿਚ ਜਾਣਾ ਚਾਹੀਦਾ ਹੈ ।

ਚੌਥੀਬੋਲੀ—ਇਹਦਾਹਿੰਦ ਪੁਣਾਐਉਂ ਨਹੀਂ ਜਾਣਾ ਇਹਨੂੰ ਅੱਜ ਆਪਣੇ ਨਾਲ ਹੀ ਰੋਟੀ ਖਾਣ ਬਠਾਓ ਤੇ ਸ਼ੋਰਵਾ ਇਹਦੇ ਮੂੰਹ ਵਿੱਚ ਬਦੋ ਬਦੀ ਪਾ ਦੇਓ ਫੇਰ ਤਾਂ ਆਪੇਹੀ ਸਾਡੀ ਸਾਥਣ

ਬਣ ਜਾਏਗੀ। ਸਾਰੀਆਂ ਨੇ ਇਹ ਸਲਾਹ ਕਰਕੇ ਜਦ ਰੋਟੀ ਖਾਣ ਦਾ ਵੇਲਾ ਹੋਇਆ ਤਦ ਉਸਨੂੰ ਵੀ ਬਦੋ ਬਦੀ ਆਪਣੇ ਪਾਸ ਬਿਠਾ ਲਿਆ ਤੇ ਓਸ ਨਾਲ ਲਗੀਆਂ ਛੇੜ ਖਾਨੀ ਕਰਨ।

ਇਕ—ਭੈਣ ਹੁਣ ਤੂੰ ਐਵੇਂ ਮਨ ਨੂੰ ਪਈ ਕਲਪੌਂਦੀ ਹੈ ਸਬਰ ਕਰ ਜੋ ਕਿਸਮਤ ਵਿਚ ਸੀ ਸੋ ਹੋਗਿਆ ਆ ਇਕੱਠੀਆਂ ਰੋਟੀ ਖਾਈਏ।

ਦੂਜੀ—ਹੁਣ ਤੇ ਐਉਂ ਸੜੀ ਬਣੀ ਬੈਠੀ ਹੈ ਪਰ ਜਦ ਗਵਰਨਰ ਸਾਹਿਬ ਦੀ ਇਸ ਪਰ ਦਯਾ ਦ੍ਰਿਸ਼ਟੀ ਹੋਈ ਤਦ ਇਸ ਨੇ ਤਾਂ ਸਾਨੂੰ ਪੱਲੇ ਵੀ ਨਹੀਂ ਬੰਨਣਾ।

ਤੀਜੀ—ਚਲੋ ਨੀ ਚਲੋ ਇਹ ਮੇਰੀ ਸਹੇਲੀ ਬਣ ਚੁਕੀ ਹੈ, ਖਬਰਦਾਰ ਕਿਸੇ ਨੇ ਕੁਝ ਆਖਿਆ। ਨਹੀਂ ਤੇ ਗਵਰਨਰ ਸਾਹਿਬ ਪਾਸ ਜਾ ਆਖਾਂਗੀ ਏਸੇ ਪ੍ਰਕਾਰ ਗੱਲਾਂ ਤੋਂ

ਵਧਕੇ ਮਖੌਲ ਹਥੋਪਾਈ ਤੇ ਆ ਗਿਆ, ਕੋਈ ਉਸਦਾ ਘੁੰਡ ਲਾਹਵੇ ਕੋਈ ਉਸਨੂੰ ਚੰਦ ਬਨਾਵੇ, ਕੋਈ ਕੁਤ ਕੁਤਾੜੀ ਕਰੇ, ਪਰ ਉਸ ਦੇਵੀ ਦੇ ਮੂੰਹੋਂ ਕੋਈ ਲਫ਼ਜ਼ ਨ ਨਿਕਲਿਆ, ਜਿਉਂ ੨ ਉਹ ਛੇੜਦੀਆਂ ਇਹ ਵਧੇਰੇ ਡੁਸਕਾਰੇ ਭਰਨ ਲੱਗ ਜਾਂਦੀ। ਜਦ ਬਹੁਤ ਘੜਮਸ ਰੌਲਾ ਮਚੀ ਤੇ ਸਾਰੇ ਮਹਿਲਾਂ ਅੰਦਰ ਸ਼ੋਰ ਮਚ ਗਿਆ ਤਦ ਗਵਰਨਰ ਸਾਹਿਬ ਵੀ ਸ਼ਰਾਬ ਵਿਚ ਅੰਨ੍ਹੇ ਹੋਏ ੨ ਆਪਣੇ ਕਮਰੇ ਵਿਚੋਂ ਬਾਹਰ ਨਿਕਲੇ ਉਧਰ ਆਕੇ ਦੇਖਿਆ ਕਿ ਇਕ ਜਣੀ ਨੇ ਉਸਦੇ ਹਥ ਫੜੇ ਹੋਏ ਹਨ ਦੂਜੀ ਨੇ ਲੱਤਾਂ ਕਾਬੂ ਕੀਤੀਆਂ ਹੋਈਆਂ ਹਨ, ਕਿਸੇ ਨੇ ਉਸਦੇ ਮੋਢੇ ਤੇ ਸਿਰ ਫੜ ਰਖਿਆ ਹੈ ਤੇ ਉਹ ਵਿਚਾਰੀ ਉਚੀ ੨ ਰੋ ਰਹੀ ਹੈ ਉਹ ਤਾਂ ਉਸਨੂੰ ਸ਼ਰਵਾ ਖਵਾਉਣ ਲੱਗੀਆਂ ਸਨ ਪਰ ਗਵਰਨਰ ਸਾਹਿਬ ਨੇ ਜਾਤਾ ਜੋ ਇਹ ਨਵੀਂ ਸੌਂਕਣ ਕਰਕੇ ਉਸਨੂੰ ਤੰਗ ਕਰ ਰਹੀਆਂ ਹਨ ਕਿਸੇ

ਤਰਾਂ ਏਥੋਂ ਨਿਕਲ ਜਾਏ, ਗਵਰਨਰ ਨੇ ਅੱਗਾ ਪਿੱਛਾ ਕੁਛ ਨ ਸੋਚਿਆ ਨਾਂਹੀ ਪੁੱਛ ਗਿੱਛ ਕਰਨੀ ਜਰੂਰੀ ਸਮਝੀ ਆਪਣੇ ਹੱਥ ਵਿਚਲੇ ਬੈਂਤ ਨਾਲ ਕਈਆਂ ਦੀ ਚਮੜੀ ਉਧੇੜੀ ਤੇ ਜੋ ਸਾਮਣੇ ਆਈ ਦੋ ਚਾਰ ਬੈਂਤਾਂ ਦੀ ਦੱਛਣਾਂ ਜ਼ਰੂਰ ਉਸਨੂੰ ਮਿਲੀ, ਮੂੰਹੋਂ ਵਾਹੀ ਤ੍ਰਾਹੀ ਬਕਦੇ ਹੋਏ ਗਵਰਨਰ ਸਾਹਿਬ ਸਾਵਿਤ੍ਰੀ ਵਲ ਆਏ ਤੇ ਬੋਲੇ:—ਪਿਆਰੀ ਕੋਈ ਡਰ ਨ ਕਰ ਇਹਨਾਂ ਹਰਾਮਜ਼ਾਦੀਆਂ ਦੀ ਕੀ ਮਜਾਲ ਹੈ ਕਿ ਤੇਰੀ ਵਲ ਤਕ ਵੀ ਜਾਣ ਮੈਂ ਤੈਨੂੰ ਸਭ ਤੋਂ ਵਡੀ ਬੇਗਮ ਬਣਾ ਕੇ ਰਖਾਂਗਾ।

ਸਾਵਿਤ੍ਰੀ—ਜੀ ਤੁਸੀ ਵਡੇ ਆਦਮੀ ਹੋ ਆਪ ਨੂੰ ਇਸਤ੍ਰੀਆਂ ਦੀ ਕੋਈ ਕਮੀ ਨਹੀਂ ਮੇਰੇ ਉਪਰ ਦਯਾ ਕਰੋ ਮੈਨੂੰ ਵਾਪਸ ਮੋੜ ਦਿਓ ਆਪਦੀ ਬੜੀ ਕ੍ਰਿਪਾ ਹੋਵੇਗੀ।

ਗਵਰਨਰ—ਨਹੀਂ ਇਹ ਕਦੀ ਹੋ ਸਕਦਾ ਹੈ ਕੋਈ ਸੋਨੇ ਦੀ ਚਿੜੀ ਨੂੰ ਵੀ ਹਥੋਂ

ਗਵਾਉਂਦਾ ਹੈ, ਪੀਰ ਹੁਰਾਂ ਮੇਰੇ ਉਪਰ ਬੜਾ ਅਹਿਸਾਨ ਚਾਹੜਿਆ ਹੈ ਜੋ ਤੇਰੇ ਵਰਗੀ ਹੂਰ (ਅਪਛਰਾਂ) ਮੇਰੇ ਪਾਸ ਭੇਜੀ ਹੈ ਤੂੰ ਫਿਕਰ ਨ ਕਰ ਮੈਂ ਤੇਰਾ ਹਬੀ ਬਧੀ ਗੁਲਾਮ ਰਹਾਂਗਾ ਤੇ ਤੂੰ ਮੇਰੇ ਕੋਲ ਰਹਿਕੇ ਰਾਜ ਭੋਗੇਂਗੀ।

ਸਾਵਿੱਤ੍ਰੀ—ਜੀ ਆਪ ਹਾਕਮ ਹੋ, ਪਰਜਾ ਦੇ ਮਾਈ ਬਾਪ ਹੋ, ਮੈਂ ਆਪ ਨੂੰ ਪਿਓ ਵਤ ਸਮਝਦੀ ਹਾਂ ਆਪ ਦਯਾ ਕਰਕੇ ਮੈਨੂੰ ਛਡਦਿਓ ਮੈਂ ਗਰੀਬ ਓਸੇ ਮਾੜੀ ਜੇਹੀ ਕੁੱਲੀ ਵਿਚ ਹੀ ਸੋਭਦੀ ਹਾਂ।

ਗਵਰਨਰ—ਦੇਖ ਪਿਆਰੀ ਮੈਂ ਤੈਨੂੰ ਨਰਮੀ ਨਾਲ ਸਮਝਾ ਰਿਹਾ ਹਾਂ ਜੇ ਤੂੰ ਇਵ ਨ ਮੰਨੀ ਤਦ ਮੈਂ ਓਹੋ ਹਥ ਤੇਰੇ ਨਾਲ ਵੀ ਕਰਾਂਗਾ ਜੋ ਸਭਨਾ ਨਾਲ ਕੀਤਾ ਕਰਦਾ ਹਾਂ ਅਜੇ ਤਕ ਮੈਂ ਤੇਰਾ ਲਿਹਾਜ ਹੀ ਕਰਦਾ ਰਿਹਾ ਹਾਂ।

ਇਹ ਸੁਣਕੇ ਓਹ ਦੇਵੀ ਮਨ ਵਿਚ ਬੜਾ

ਡਰੀ, ਦਿਲ ਵਿਚ ਹੀ ਸਾਰੇ ਦੇਵੀ ਦੇਵਤਿਆਂ ਨੂੰ ਸਿਮਰਨ ਕੀਤਾ ਪਰ ਕੋਈ ਰਸਤਾ ਬਚਾ ਦਾ ਨਜ਼ਰ ਨ ਆਯਾ, ਅਖੀਰ ਵਿਚ ਕਿਸ਼ਨ ਬੰਸੀ ਵਾਲੇ ਪਾਸ ਵੀ ਪ੍ਰਾਰਥਨਾ ਕੀਤੀ ਕਿ ਜਿਸ ਪ੍ਰਕਾਰ ਦ੍ਰੋਪਤੀ ਦੀ ਸਭਾ ਵਿੱਚ ਲਾਜ ਰਖੀ ਸੀ ਓਹ ਭੀੜ ਹਣ ਇਕ ਅਬਲਾ ਉਪਰ ਵੀ ਆ ਬਣੀ ਹੈ ਛੇਤੀ ਬਹੁੜੋ, ਪਾਪੀਆਂ ਦਾ ਖੈ ਕਰੋ ਪਰ ਕੁਛ ਬਣਦਾ ਨਜ਼ਰ ਨ ਆਯਾ ਫੇਰ ਚੇਤਾ ਆਯਾ ਕਿ ਇਸ ਨਾਲ ਟੇਢੀ ਚਾਲ ਨਾਲ ਨਿਬੜਨਾ ਚਾਹੀਦਾ ਹੈ ਨਹੀਂ ਤੇ ਇਹ ਹੁਣੇ ਹੀ ਸਤ ਭੰਗ ਕਰ ਕੇ ਰਖ ਦੇਵੇਗਾ। ਇਹ ਸੋਚ ਕੇ ਆਖਣ ਲੱਗੀ ਕਿ ਹਛਾ ਮੈਂ ਅਜੇ ਦੋ ਚਾਰ ਦਿਨ ਤਕ ਦਿਲ ਨੂੰ ਸਮਝਾ ਲਵਾਂ ਫੇਰ ਮੈਂ ਆਪ ਦੇ ਵਸ ਹੀ ਹਾਂ ਜਿਵੇਂ ਹੁਕਮ ਕਰੋਗੇ ਮੈਂ ਮੰਨ ਲਵਾਂਗੀ ਪਰ ਅਜੇ ਤੁਸੀ ਮੈਨੂੰ ਤੰਗ ਨ ਕਰ ਨਹੀਂ ਤੇ ਮੇਰੇ ਚਿਤ ਉੱਪਰ ਬੜੀ ਕਰੜੀ ਸੱਟ ਵਜੇਗੀ ਤੇ ਮੈਂ ਸਹਿ ਨ ਸਕਾਂਗੀ

ਇਹ ਗਲ ਸੁਣਕੇ ਨਵਾਬ ਦਾ ਕੁਛ ਜੋਸ਼ ਮੱਠਾ ਹੋਇਆ ਤੇ ਆਖਿਆ ਗੱਲ ਠੀਕ ਹੈ ਇੱਕ ਅੱਧ ਹਫਤੇ ਵਿਚ ਆਪੇ ਠੀਕ ਹੋ ਜਾਵੇਗੀ ਹੁਣ ਮੈਥੋਂ ਇਹਨੂੰ ਕੋਈ ਲਿਜਾ ਥੋੜਾ ਹੀ ਸਕਦਾ ਹੈ।

ਇਸ ਸਮੇਂ ਵਿੱਚ ਸਾਵਿੱਤ੍ਰੀ ਨੇ ਇੱਕ ਗੋਲੀ ਨੂੰ ਆਪਣੇ ਨਾਲ ਮਿਲਾਯਾ ਤੇ ਉਸਨੂੰ ਬਹੁਤ ਸਾਰਾ ਲਾਲਚ ਦੇਕੇ ਆਪਣੇ ਪਤੀ ਦੇ ਘਰ ਚੋਰੀ ਭੇਜਕੇ ਸਭ ਵਿਥਿਆ ਉਸਨੂੰ ਪੁਚਾਈ ਤੇ ਅੰਤ ਵਿੱਚ ਬੇਨਤੀ ਕਰ ਘਲੀ ਕਿ ਮੈਂ ਅਜੇ ਤੱਕ ਧਰਮ ਹੀਨ ਨਹੀਂ ਹੋਈ ਛੇਤੀ ਕੋਈ ਪ੍ਰਬੰਧ ਕਰਕੇ ਮੈਨੂੰ ਇਸ ਦੁਸ਼ਟ ਪਾਸੋਂ ਛੁਡਾ ਖੜੋ। ਪਰ ਜਦ ਉਸਦੇ ਪਤੀ ਨੇ ਇਹ ਖ਼ਬਰ ਸੁਣੀ ਕਿ ਮੇਰੀ ਇਸਤ੍ਰੀ ਗਵਰਨਰ ਖਸ ਲੈਗਿਆ ਹੈ ਤਦ ਉਸਨੂੰ ਗੁਸਾ ਤਾਂ ਬੜਾ ਆਯਾ ਪਰ ਕੋਈ ਚਾਰਾ ਨਜ਼ਰ ਨ ਆਯਾ ਅੰਤ ਓਸਨੇ ਵੀ ਉਤ੍ਰ ਦੇ ਦਿਤਾ ਕਿ ਤੇਰੇ ਬਦਲੇ ਮੈਂ ਗਵਰਨਰ ਨਾਲ

ਝੇੜਾ ਮੁੱਲ ਲੈਕੇ ਘਾਣ ਬਚਾ ਪੜਵਾਉਣਾ ਹੈ ?
ਸਾਵਿਤ੍ਰੀ ਨੇ ਜਦ ਆਪਣੇ ਪਤੀ ਦਾ ਇਹ ਕੋਟਾ
ਉਤ੍ਰ ਸੁਣਿਆਂ ਤਦ ਬੜੀ ਨਿਰਾਸ ਹੋਈ ਗੋਲੀ
ਨੂੰ ਤਾਂ ਆਪਣਾ ਇੱਕ ਗਹਿਣਾਂ ਲਾਹਕੇ ਇਸ
ਸੇਵਾ ਦਾ ਬਦਲਾ ਦਿੱਤਾ ਤੇ ਆਪ ਮੁੜ
ਨਿਰਾਸਤਾ ਦੇ ਸਮੁੰਦਰ ਵਿੱਚ ਗੋਤੇ ਖਾਣ
ਲੱਗ ਪਈ।

ਸਾਵਿੱਤ੍ਰੀ ਧਰਮ ਗਵਾਉਣ ਨਾਲੋਂ ਸੜ
ਮਰਨਾਂ ਚਾਹੁੰਦੀ ਸੀ ਪਰ ਉਸਦੀ ਰਾਖੀ ਬੜੀ
ਕਰੜਾਈ ਨਾਲ ਹੁੰਦੀ ਸੀ ਇਸ ਲਈ ਓਸਨੂੰ
ਕੋਈ ਮੌਕਾ ਹੱਥ ਨ ਲੱਗਾ ਓਹ ਆਪਣੀ ਬੇਵਸੀ
ਉਪਰ ਹੰਜੂ ਕੇਰਨ ਲੱਗ ਪਈ ਕਿਉਂਕਿ
ਉਸਨੂੰ ਆਪਣੇ ਬਚਾ ਦਾ ਕੋਈ ਚਾਰਾ ਨਜ਼ਰ
ਨਹੀਂ ਸੀ ਆਉਂਦਾ। ਏਨੇ ਚਿਰ ਨੂੰ ਵੱਡੇ
ਕਾਜ਼ੀ ਸਾਹਿਬ ਵੀ ਨਵੀਂ ਫਸੀ ਹੋਈ ਚਿੜੀ ਨੂੰ
ਇਸਲਾਮ ਦੀਆਂ ਬਰਕਤਾਂ ਤੇ ਹਿੰਦੂ ਧਰਮ ਦੇ
ਕਾਫਰ ਹੋਣ ਦਾ ਵਾਅਜ਼ ਕਰਨ ਆਏ ਤੇ

ਲਗੇ ਮੁਸਲਮਾਨੀ ਧਰਮ ਦੇ ਉਪਦੇਸ਼
ਉਸਨੂੰ ਸੁਨਾਉਂਣ, ਜਿਸਨੂੰ ਸੁਣਕੇ ਸਾਵਿਤ੍ਰੀ ਨੇ
ਸਮਝਿਆ ਕਿ ਇਹ ਲੋਕ ਖਬਰੇ ਦਯਾਵਾਨ
ਹੋਣ ਇਸ ਲਈ ਇੱਕ ਸਚੀ ਗੱਲ ਜੇਹੜੀ
ਭਰਾਪਾ ਸੋਂ ਕਈਵਾਰ ਸੁਣ ਚੁਕੀ ਸੀ ਇਸਨੂੰ ਆਖ
ਹੀ ਦੇਵਾਂ ਖਵਰੇ ਮੇਰੀ ਖਲਾਸੀ ਕਰਾ ਦੇਵੇ। ਇਹ
ਸੋਚਕੇ ਆਖਣ ਲੱਗੀ ਕਿ ਮੌਲਵੀ ਜੀ ਮੈਂ ਤੇ
ਸੁਣਿਆਂ ਹੋਇਆ ਹੈ "ਹੱਕ ਪਰਾਇਆ ਨਾਨਕਾ
ਉਸ ਸੂਅਰ ਉਸ ਗਾਇ" ਅਥਵਾ ਪਰਾਯਾ ਹੱਕ
ਮੁਸਲਮਾਨ ਲਈ ਸੂਅਰ ਖਾਣ ਦੇ ਬਰਾਬਰ ਹੈ
ਅਤੇ ਹਿੰਦੂ ਨੂੰ ਗਊ ਦੇ ਬਰਾਬਰ ਫੇਰ ਤੁਸੀਂ ਹੀ
ਇਨਸਾਫ ਕਰੋ ਕਿ ਇੱਕ ਦੂਜੇ ਆਦਮੀ ਦੇ ਹੱਕ
ਨੂੰ ਧੱਕੋ ਧੱਕੀ ਹਿੱਕਦੇ ਜੋਰ ਆਪਣਾ ਬਨੌਣਾ
ਇਹ ਕਿੱਧਰ ਦਾ ਦੀਨ ਹੈ? ਇਹ ਗੱਲ ਸੁਣਨ
ਦੀ ਦੇਰ ਸੀ ਕਿ ਕਾਜ਼ੀ ਹੋਰਾਂ ਨੂੰ ਸਨਕ ਪੜ੍ਹਾਂ ਤਨ
ਬਦਨ ਨੂੰ ਅੱਗ ਲਗ ਉਠੀ ਉਸਨੇ ਅੱਗੇ ਕਦੇ
ਦਲੇਰ ਹਿੰਦੂ ਦੇ ਮੂੰਹੋਂ ਵੀ ਮੁਸਲਮਾਨੀ

ਬਾਬਤ ਇਹੋ ਜੇਹੇ ਕਰੜੇ ਸ਼ਬਦ ਨਹੀਂ ਸਨ ਸੁਣੇ ਉਹ ਦਿਲ ਵਿੱਚ ਸਮਝ ਗਿਆ ਕਿ ਇਸਨੂੰ ਵੀ ਸਿੱਖਾਂ ਦੀ ਪੁੱਠ ਲੱਗੀ ਹੋਈ ਜਾਪਦੀ ਹੈ ਇਸਨੇ ਐਨਾ ਹੌਸਲਾ ਕੀਤਾ ਹੈ ਕਿ ਸਾਨੂੰ ਸੂਅਰ ਖਵਾਉਂਦੀ ਹੈ, ਕੜਕਕੇ ਬੋਲੇ ਹੈਂ! ਕਾਫਰ ਹੋਕੇ ਮੋਮਨਾਂ ਨੂੰ ਸੂਅਰ ਖੁਵਾਉਂਦੀ ਹੈਂ! ਤੇਰੀ ਜਾਚੇ ਅਸੀਂ ਇਹ ਜੋ ਕਾਫਰਾਂ ਨੂੰ ਮੋਮਨ ਬਣੇਂਦੇ ਹਾਂ ਸੂਅਰ ਖਾਂਦੇ ਹਾਂ ਹੱਛਾ ਤੈਨੂੰ ਇਸ ਬਦ ਜ਼ੁਬਾਨੀ ਦਾ ਹੁਣੇ ਪਤਾ ਲੱਗ ਜਾਊ।

ਸਾਵਿਤ੍ਰੀ—ਨਹੀਂ ਜੀ ਮੇਰਾ ਇਹ ਮਤਲਬ ਨਹੀਂ ਜੇ, ਤੁਸੀਂ ਲੋਕਾਂ ਦੀਆਂ ਇਸਤ੍ਰੀਆਂ ਨੂੰ ਧੱਕੇ ਜੋਰੀ ਘਰ ਨਾ ਪਾਓ ਤੇ ਧੱਕੇ ਧਕੀ ਮੁਸ-ਲਮਾਨ ਨਾ ਕਰੋ ਤਦ ਤੁਸੀ ਉਹਨਾਂ ਬੇਈਮਾਨਾਂ ਵਿੱਚ ਕਿਉਂ ਸ਼ਾਮਲ ਹਵੋ, ਧਰਮ ਦਾ ਕੰਮ ਮਨ ਦੀ ਮਰਜ਼ੀ ਨਾਲ ਹੁੰਦਾ ਹੈ ਧੱਕੇਜੋਰੀ ਦਾ ਕੀਤਾ ਹੋਇਆ ਜ਼ੁਲਮ ਤੇ ਪਾਪ ਬਣ ਜਾਂਦਾ ਹੈ।

ਇਹ ਉੱਤ੍ਰ ਸੁਣਕੇ ਕਾਜ਼ੀ ਹੁਰੀ ਸਹਾਰ ਨ ਸੱਕੇ ਉਹਨਾਂ ਨੂੰ ਪੱਕ ਨਿਸਚਾ ਹੋਗਿਆ ਕਿ ਜ਼ਰੂਰ ਇਸਨੇ ਕਿਸੇ ਸਿੱਖ ਦੀ ਸਿੱਖ ਮਤ ਲਈ ਹੈ, ਉਸੇ ਵੇਲੇ ਹੁਕਮ ਦਿੱਤਾ ਕਿ ਇਸ ਕਾਫਰ ਨੇ ਇਸਲਾਮ ਦੀ ਹੱਤਕ ਕੀਤੀ ਹੈ ਇਸਨੂੰ ਸਭ ਲੋਕਾਂ ਦੇ ਸਾਹਮਣੇ ਪੰਜਾਹ ਬੈਂਤਾਂ ਦੀ ਸਜ਼ਾ ਦਿੱਤੀ ਜਾਵੇ ਤੇ ਇਸਨੂੰ ਪੁਛਿਆ ਜਾਵੇ ਕਿ ਦੀਨ ਇਸਲਾਮ ਕਬੂਲ ਹੈ, ਜੇ ਨਾ ਕਰੇ ਤਦ ਇਸਨੂੰ ਬੈਂਤ ਮਾਰ ਮਾਰਕੇ ਇਸਦੀ ਜਾਨ ਕੱਢ ਦਿੱਤੀ ਜਾਏ। ਪਿੱਛੋਂ ਇਕ ਪਾਸੇ ਜਾਕੇ ਗਵਰ-ਨਰ ਸਾਹਿਬ ਨੇ ਵੀ ਕਾਜ਼ੀ ਨੂੰ ਸਮਝਾਯਾ ਕਿ ਐਡੀ ਸਖਤ ਸਜ਼ਾ ਨ ਦਿਓ ਪਰ ਓਹ ਕਾਜ਼ੀ ਕਦ ਮੰਨਦਾ ਸੀ ? ਬੋਲਿਆ ਨਹੀਂ ਅਸੀਂ ਇੱਕ ਕਾਫਰ ਪਾਸੋਂ ਇਸਲਾਮ ਦੀ ਹੱਤਕ ਸੁਣਕੇ ਉਸਨੂੰ ਜੀਉਂਦਾ ਨਹੀਂ ਛਡ ਸਕਦੇ, ਇਸਨੂੰ ਦੇਖਕੇ ਦੂਜੇ ਕਾਫਰਾਂ ਨੂੰ ਵੀ ਹੌਂਸਲਾ ਹੋ ਜਾਏਗਾ। ਅੱਗੇ ਹੀ ਇਹਨਾਂ ਵਿਚੋਂ ਜੇਹੜੇ

ਸਿੱਖ ਬਣ ਜਾਂਦੇ ਹਨ ਓਹ ਦਮ ਨਹੀਂ ਲੈ
ਦੇਂਦੇ, ਜੇ ਇਹਨਾਂ ਵਿੱਚ ਵੀ ਇਹੋ ਜਹੇ ਜਵਾ
ਦੇਣ ਦਾ ਹੌਂਸਲਾ ਹੋਗਿਆ ਤਦ ਇਸਲਾ
ਤੇ ਤਖਤ ਦੋਨਾਂ ਨੂੰ ਹੀ ਖਤਰਾ ਹੈ ਅਸੀਂ ਅੱ
ਮੂਜ਼ੀ ਨੂੰ ਜਦ ਤੱਕ ਓਹ ਮਾਫੀ ਨ ਮੰਗੇ
ਤੋਬਾ ਕਰਕੇ ਦੀਨ ਨ ਕਬੂਲੇ, ਛੱਡ ਨਹੀ
ਸਕਦੇ। ਗਵਰਨਰ ਨੂੰ ਕਾਜ਼ੀ ਉੱਪਰ ਜੋ
ਪਾਉਣ ਦਾ ਹੌਂਸਲਾ ਨ ਪਿਆ ਤੇ ਉਹ ਚੁੱ
ਕਰ ਗਿਆ, ਦੋ ਦਿਨ ਦੀ ਮੋਹਲਤ ਦੇ
ਉਸਨੂੰ ਜੁੱਮੇ ਵਾਲੇ ਦਿਨ (ਸ਼ੁਕਰਵਾਰ) ਸਜ਼
ਦੇਣ ਦਾ ਦਿਨ ਨੀਯਤ ਕੀਤਾ ਗਿਆ।

## ਪ੍ਰਕਰਣ ਛੀਵਾਂ

ਬਣ ਦੀ ਭੀੜ੍ਹੀ ਜੂਹ ਵਿੱਚ ਖਾਲਸੇ
ਬ੍ਰਿੱਛਾਂ ਨੂੰ ਕੱਟਕੇ ਆਪਣੇ ਰਹਿਣ ਜੋਗੀ

ਬਣਾਈ ਹੋਈ ਸੀ । ਇਹੋ ਸ੍ਰਦਾਰ ਸ਼ਾਮ ਸਿੰਘ ਦੇ ਜੱਥੇ ਦਾ ਹੈਡ ਕੁਆਟਰ ਸੀ, ਏਥੇ ਸਵੇਰੇ ਤੇ ਸ਼ਾਮ ਖਾਲਸੇ ਦੇ ਦੀਵਾਨ ਲੱਗਦੇ ਤੇ ਲੰਗਰ ਵਰਤਦਾ ਸੀ, ਘੱਲੂ ਘਾਰੇ ਵਿੱਚ ਸ੍ਰਦਾਰ ਸ਼ਾਮ ਸਿੰਘ ਜੀ ਜੱਥੇਦਾਰ ਕਈ ਹੋਰ ਜਥੇ ਦੇ ਆਦਮੀ ਸਮੇਤ ਸ਼ਹੀਦ ਹੋ ਚੁਕੇ ਸਨ ਤੇ ਹੁਣ ਉਹਨਾਂ ਦੀ ਥਾਂ ਸ੍ਰਦਾਰ ਸੁੱਖਾ ਸਿੰਘ ਜੀ ਨੂੰ ਪੰਥ ਨੇ ਆਪਣਾ ਜੱਥੇਦਾਰ ਥਾਪਿਆ ਸੀ । ਸ੍ਰਦਾਰ ਸੁੱਖਾ ਸਿੰਘ ਜੀ ਵੀ ਸ੍ਰਦਾਰ ਸ਼ਾਮ ਸਿੰਘ ਜੀ ਵਾਂਗ ਹੀ ਪੂਰਨ ਗੁਰਸਿੱਖੀ ਦੇ ਜਾਣੂੰ, ਧਰਮ ਉੱਪਰੋਂ ਜਾਨਵਾਰਨਵਾਲੇਤੇਨਿਡਰ ਲੀਡਰ ਸਨ ਇਹਨਾਂ ਦੇ ਅਨੇਕਾਂ ਬਹਾਦਰੀ ਦੇ ਕੰਮ ਸਿੱਖ ਤਵਾਰੀਖਾਂ ਵਿੱਚ ਮਿਲਦੇ ਹਨ, ਸਵੇਰ ਦੇ ਦੀਵਾਨ ਵਿੱਚ ਆਸਾ ਦੀ ਵਾਰ ਦੇ ਦੀਵਾਨ ਦੇ ਭੋਗ ਮਗਰੋਂ ਜੱਥੇਦਾਰ ਨੇ ਖਾਲਸੇ ਨੂੰ ਐਉਂ ਆਖਿਆ:—

ਪਿਆਰੇ ਖਾਲਸਾ ਜੀ ! ਮੀਰ ਮੰਨੂ ਦੇ ਜ਼ੁਲਮਾਂ ਦੀਆਂ ਬੜੀਆਂ ਭੈੜੀਆਂ ਸੋਆਂ ਆ

ਰਹੀਆਂ ਹਨ ਉਹ ਪਾਪੀ ਹੁਣ ਇਸਤ੍ਰੀਆਂ ਤੇ
ਬੱਚਿਆਂ ਉੱਪਰ ਜ਼ੁਲਮ ਕਰਨ ਉੱਪਰ ਉੱਤ੍ਰ
ਆਯਾ ਹੈ। ਮੈਨੂੰ ਹੁਣੇ ਪਤਾ ਲੱਗਾ ਹੈ ਕਿ ਸਟ-
ਹੰਦ ਦੇ ਲਾਗੇ ਚਾਗੇ ਹੀ ਉਸਨੇ ਸ਼ਕਾਰ ਖੇਡਦੇ
ਸਮੇਂ ਬਹੁਤ ਸਾਰੀਆਂ ਸਿੰਘਣੀਆਂ ਦੇ ਇੱਕ
ਜੱਥੇ ਨੂੰ ਗ੍ਰਿਫਤਾਰ ਕਰ ਲਿਆ ਹੈ ਤੇ ਉਹਨਾਂ
ਉੱਪਰ ਜ਼ੁਲਮ ਕਰਨ ਦੀ ਉਸਦੀ ਨੀਯਤ
ਜਾਪਦੀ ਹੈ, ਅਸੀਂ ਮਰਦ ਹੋਕੇ ਜੇ ਉਹਨਾਂ ਦੀ
ਕੋਈ ਸਹੈਤਾ ਨ ਕਰੀਏ ਤਦ ਸਾਡੇ ਜੀਊਂਦੇ
ਰਹਿਣ ਦਾ ਕੀਹ ਲਾਭ ? ਕਿਉਂਕਿ ਅਜੇ ਇਸ
ਖਬਰ ਦੀ ਪ੍ਰੌੜਤਾ ਨਹੀਂ ਹੋਈ ਇਸ ਲਈ ਮੇਰੀ
ਸਲਾਹ ਹੈ ਕਿ ਜੇ ਪੰਥ ਪ੍ਰਵਾਨ ਕਰੇ ਤਦ ਦੋ
ਗੁਪਤੀਏ ਛੱਡਕੇ ਸਾਰੀ ਖਬਰ ਮੰਗਾ ਲਈਏ ਤੇ
ਫੇਰ ਜੋ ਮੁਨਾਸਬ ਹੋਏ ਕਾਰਵਾਈ ਕੀਤੀ ਜਾਏ
ਸਾਰਿਆਂ ਨੇ ਇਸ ਸਲਾਹ ਨੂੰ ਪ੍ਰਵਾਨ ਕਰ
ਲਿਆ ਤੇ ਉਸ ਵੇਲੇ ਗੁਪਤ ਮਹਿਕਮੇ ਦੇ ਦੋ
ਸੱਜਨ ਇਸ ਕੰਮ ਉੱਪਰ ਨੀਯਤ ਕੀਤੇ ਗਏ।

ਸ੍ਰਦਾਰ ਸੁੱਖਾ ਸਿੰਘ ਨੇ ਇਸ ਮੌਕੇ ਉਪਰ ਖਾਸ ਕਰਕੇ ਭਾਈ ਬਿਜਲਾ ਸਿੰਘ ਜੀ ਦੀ ਡੀਊਟੀ ਲਾਈ ਤੇ ਉਸਦੇ ਨਾਲ ਹੀ ਭਾਈ ਬਲਬੀਰ ਸਿੰਘ ਜੀ ਨੂੰ ਵੀ ਸਹਾਇਤਾ ਲਈ ਭੇਜ ਦਿੱਤਾ ਗਿਆ ।

ਦੋਵਾਂ ਸੱਜਨਾਂ ਨੇ ਉਸ ਵੇਲੇ ਆਪਣੇ ਭੇਸ ਵਟਾਏ ਤੇ ਦੇਖਦੇ ੨ ਖਾਲਸਿਆਂ ਤੋਂ ਮੁਗਲ ਬਣ ਗਏ ਤੇ ਕਈ ਉਹਨਾਂ ਦੇ ਸਾਥੀ ਵੀ ਉਹਨਾਂ ਨੂੰ ਪਛਾਣ ਨ ਸਕੇ । ਦੋਵੇਂ ਦੋ ਘੋੜਿਆਂ ਉਪਰ ਸਵਾਰ ਹੋ ਜੰਗਲੋ ਜੰਗਲ ਰਸਤਾ ਕੱਟਦੇ ਹੋਏ ਤੇ ਝਾੜੀਆਂ ਤੇ ਕੰਡਿਆਂ ਦੀ ਜੋ ਰਾਹ ਵਿੱਚ ਆਉਂਦੇ ਕੱਖ ਪ੍ਰਵਾਹ ਨ ਕਰਦੇ ਹੋਏ ਜਦ ਮੈਦਾਨ ਦੇ ਪਾਸ ਅੱਪੜੇ ਤਦ ਦੋਵਾਂ ਨੇ ਜੰਗਲ ਵੱਲ ਹਸਰਤ ਭਰੀ ਨਿਗ੍ਹਾ ਨਾਲ ਦੇਖਿਆ ਤੇ ਵਾਹਿਗੁਰੂ ਦਾ ਆਸਰਾ ਤਕਾਕੇ ਛੂਟ ਕਰ ਦਿੱਤੀ, ਰਸਤਾ ਪੁਛਦੇ ਪੁਛਾਉਂਦੇ ਸਰਹੰਦ ਜਾ ਅੱਪੜੇ ਅਤੇ ਇਕ

ਸਰਾਂ ਵਿੱਚ ਅੱਪੜੇ ਓਥੇ ਇਕ ਬਣੀਆਂ ਦੁਕਾਨ
ਦਾਰ ਰਹਿੰਦਾ ਸੀ ਤੇ ਇੱਕ ਸਰਾਂ ਦਾ ਠੇਕੇਦਾਰ
ਉਹ ਦੋਵੇਂ ਬੈਠੇ ਗੱਲਾਂ ਕਰ ਰਹੇ ਸਨ ਕਿ ਇਹ
ਦੋਵੇਂ ਜਾ ਅੱਪੜੇ, ਸਲ਼ਾਮ ਦਵਾ ਦੇ ਮਗਰੋਂ
ਉਹਨਾਂ ਨੇ ਇਹਨਾਂ ਨੂੰ ਦੋ ਮੰਜੇ ਡਾਹ ਦਿੱਤੇ ਤੇ
ਘੋੜੇ ਖੁਰਲੀ ਉੱਪਰ ਬੰਨ੍ਹ ਦਿਤੇ ਤੇ ਰਾਤ
ਰਹਿਣ ਦਾ ਫੈਸਲਾ ਕਰਕੇ ਓਥੇ ਹੀ ਠੈਹਰ ਗਏ,
ਜਦ ਜਰਾ ਘੁਸਮੁਸਾ ਹੋਇਆ ਤਦ ਇੱਕ
ਪੋਲੀਸ ਵਾਲਿਆਂ ਦੀ ਟੋਲ਼ੀ ਵੀ ਓਥੇ ਆ ਉਤਰੀ
ਉਹਨਾਂ ਦਾ ਦਰੋਗਾ ਤਾਂ ਅੰਨ ਪਾਣੀ ਖਾਕੇ
ਛੇਤੀ ਹੀ ਸੌਂ ਗਿਆ ਪ੍ਰੰਤੂ ਇਕ ਦੋ ਸਪਾਹੀ
ਹੁੱਕਾ ਪੀਣ ਲਈ ਸਰਾਂ ਦੇ ਠੇਕੇਦਾਰ ਦੇ ਪਾਸ
ਆ ਬੈਠੇ, ਓਥੇ ਹੀ ਜਰਾ ਰਾਤ ਗਈ ਪਾਸ ਦੇ
ਚੌਂਕ ਵਾਲਾ ਪੈਹਰੇਦਾਰ ਸਪਾਹੀ ਵੀ ਆਕੇ
ਹੁੱਕਾ ਪੀਣ ਲੱਗ ਪਿਆ, ਬਿਜਲਾ ਸਿੰਘ ਤੇ
ਬਲਬੀਰ ਸਿੰਘ ਵੀ ਪਾਸ ਹੀ ਦੋ ਮੰਜੀਆਂ
ਉੱਪਰ ਲੇਟੇ ਹੋਏ ਸਨ ਬਲ਼ਬੀਰ ਸਿੰਘ ਦੀ ਤਾਂ

ਅੱਖ ਲੱਗ ਗਈ ਪਰ ਬਿਜਲਾ ਸਿੰਘ ਜਾਗ ਰਹੇ ਸਨ ਤੇ ਸੌਣ ਦਾ ਬਹਾਨਾ ਕਰਕੇ ਲੇਟੇ ਹੀ ਰਹੇ, ਏਨੇ ਚਿਰ ਨੂੰ ਪਹਿਰੇ ਵਾਲੇ ਸਪਾਹੀ ਨੇ ਦੂਜੇ ਨੂੰ ਪੁਛਿਆ-ਸੁਣਾ ਮੀਆਂ ਗਾਰਦ ਕਿਧਰੋਂ ਆਈ ਹੈ ?

ਸਪਾਹੀ—ਮੀਆਂ ਕੀ ਪੁਛਨਾ ਹੈਂ ? ਇਹ ਮਰਦੂਦ ਸਿਖ ਨਹੀਂ ਸਾਹ ਲੈਣ ਦੇਂਦੇ।

ਪੈਹਰੇਦਾਰ—ਕਿਉਂ ਕੋਈ ਹੋਰ ਗ੍ਰਿਫਤਾਰ ਹੋਇਆ ਹੈ ਕਿਤੇ ਲੜਾਈ ਤਾਂ ਨਹੀਂ ਹੋਈ ?

ਸਪਾਹੀ—ਨਹੀਂ ਐਤਕੀ ਸਿੱਖ ਤਾਂ ਕੋਈ ਕਾਬੂ ਨਹੀਂ ਆਇਆ ਪਰ ਓਹਨਾਂ ਦੀਆਂ ਜਨਾਨੀਆਂ ਦੀ ਇੱਕ ਟੋਲੀ ਹੱਥ ਲੱਗੀ ਹੈ, ਕੁਛ ਦਿਨਾਂ ਤੋਂ ਸੂਬੇਦਾਰ ਸਾਹਿਬ ਏਧਰ ਸ਼ਕਾਰ ਖੇਡਣ ਲਈ ਆਏ ਸਨ ਕਿ ਇਹ ਸਿੰਘਣੀਆਂ ਦਾ ਟੋਲਾ ਉਹਨਾਂ ਦੇ ਕਾਬੂ ਆਗਿਆ।

ਪੈਹਰੇਦਾਰ—ਤੇ ਸਿੱਖ ਵਿੱਚ ਇੱਕ ਵੀ ਨਹੀਂ?

ਸਪਾਹੀ—ਨਹੀਂ ਸਿੱਖ ਕੋਈ ਵੀ ਨਹੀਂ।

ਪਤਾ ਲੱਗਾ ਹੈ ਕਿ ਇਹ ਆਪਣੇ ੨ ਸਿੱਖਾਂ ਨੂੰ ਰੋਟੀ ਪਾਣੀ ਪੁਚਾਕੇ ਆ ਰਹੀਆਂ ਸਨ, ਬਥੇਰਾ ਪੁਛਿਆ ਕਿ ਉਹ ਸਿਖ ਕਿੱਥੇ ਹਨ ਕਿਸੇ ਨੇ ਕੁਛ ਨਹੀਂ ਦੱਸਿਆ, ਸਗੋਂ ਐਵੇਂ ਝੂਠ ਮੂਠ ਦੱਸਕੇ ਗਾਰਦ ਨੂੰ ਕਿੰਨਾਂ ਚਿਰ ਖਰਾਬ ਕੀਤਾ ਨੇ, ਏਨੇ ਚਿਰ ਨੂੰ ਪਤਾ ਲੱਗਾ ਕਿ ਸਿੱਖਾਂ ਦਾ ਜੱਥਾ ਕਿਤੇ ਦਾ ਕਿਤੇ ਨਿਕਲ ਗਿਆ ਇਸ ਨੇ ਮੀਰ ਸਾਹਿਬ ਨੂੰ ਹੋਰ ਗੁੱਸਾ ਚੜ੍ਹਾ ਦਿੱਤਾ ਤੇ ਉਹਨਾਂ ਨੇ ਇਹਨਾਂ ਦੀ ਗ੍ਰਿਫਤਾਰੀ ਦਾ ਹੁਕਮ ਦੇ ਦਿੱਤਾ, ਹੁਣ ਅਸੀ ਉਹਨਾਂ ਨੂੰ ਲਾਹੌਰ ਪਹੁੰਚਾਉਣ ਲਈ ਫੌਜ ਦੇ ਹਵਾਲੇ ਕਰਕੇ ਚਲੇ ਹੀ ਆ ਰਹੇ ਹਾਂ।

ਪਹਿਰੇਦਾਰ—ਕੀ ਉਹ ਸਭ ਲਾਹੌਰ ਭੇਜੀਆਂ ਗਈਆਂ ਹਨ?

ਸਪਾਹੀ—ਮੀਰ ਸਾਹਿਬ ਦਾ ਇਹੋ ਹੁਕਮ ਸੀ ਕਿ ਉਥੇ ਜਾਕੇ ਮੈਂ ਆਪ ਇਹਨਾਂ ਨੂੰ ਸਜ਼ਾ ਦਿਆਂਗਾ।

ਪੈਹਰੇਦਾਰ—ਵਚਾਰੀਆਂ ਬੜੀਆਂ ਰੋਂਦੀਆਂ ਕਲਪਦੀਆਂ ਹੋਣਗੀਆਂ ?

ਨਹੀਂ ਕਸਮ ਅੱਲਾ ਪਾਕ ਦੀ ਇਹ ਸਿੱਖ ਖਬਰੇ ਕਿਸ ਮਿੱਟੀ ਦੇ ਬਣੇ ਹੋਏ ਹਨ ਓਹ ਰਤਾ ਸਾਡੀ ਫੌਜ ਪਾਸੋਂ ਨਹੀਂ ਡਰੀਆਂ ਸਗੋਂ ਕੜਕਰ ਕੇ ਉੱਤ੍ਰ ਦੇਂਦੀਆਂ ਰਹੀਆਂ ਮਾਨੋਂ ਉਹਨਾਂ ਵਾਸਤੇ ਕੋਈ ਗੱਲ ਹੋਈ ਹੀ ਨਹੀਂ, ਅਸਾਂ ਬਥੇਰਾ ਡਰ ਦਿੱਤਾ ਕਿ ਜਾਨੋਂ ਮਾਰੀਆਂ ਜਾਉ-ਗੀਆਂ ਨਹੀਂ ਤੇ ਸਿੱਖਾਂ ਦਾ ਪਤਾ ਦੱਸੋ ਪਰ ਕਿਸੇ ਨੇ ਵੀ ਰੱਖ ਪ੍ਰਵਾਹ ਨਹੀਂ ਕੀਤੀ ਤੇ ਮਰਨ ਤੋਂ ਤਾਂ ਉਹ ਉੱਕਾ ਹੀ ਨਹੀਂ ਡਰਦੀਆਂ।

ਪਹਿਰੇਦਾਰ—ਯਾਰ ਇਹ ਬਲਾ ਖਬਰੇ ਕਿਥੋਂ ਸਾਨੂੰ ਆ ਚੰਬੜੀ ਹੈ ਨਹੀਂ ਤੇ ਹਿੰਦੂ ਤਾਂ ਸਹੁੰ ਰੱਬ ਦੀ ਹਲਵਾ ਸਨ ਜੋ ਚਾਹੀਦਾ ਸੀ ਓਹਨਾਂ ਨਾਲ ਕਰ ਲਈ ਦਾ ਸੀ, ਜਿਸ ਚੀਜ ਦੀ ਲੋੜ ਹੁੰਦੀ ਕਹਿਣ ਦੀ ਦੇਰ ਹੁੰਦੀ ਉਹ ਆਪੇ ਦੇ ਦੇਂਦੇ ਸਨ, ਪਰ ਇਹ ਹਨ ਕਿ ਇਕ ੨

ਬਾਨ ਪਿੱਛੇ ਸੈਂਕੜੇ ਖੂਨ ਕਰ ਕਰਾ ਦੇਂਦੇ ਹਨ ਤੇ ਜਿਸ ਗੱਲ ਦੇ ਮਗਰ ਪੈਜਾਣ ਕਰਕੇ ਹੀ ਛਡਦੇ ਹਨ, ਸ਼ੁਕਰ ਕਰੋ ਕਿ ਇਸ ਗੱਲ ਦਾ ਕਿਸੇ ਸਿੱਖ ਨੂੰ ਪਤਾ ਨਹੀਂ ਲੱਗਾ, ਨਹੀਂ ਤੇ ਹੁਣ ਤੱਕ ਕਦੋਂ ਦੇ ਛੁਡਾ ਲੈਗਏ ਹੁੰਦੇ।

ਸਪਾਹੀ–ਯਾਰ ਗੱਲ ਤਾਂ ਠੀਕ ਹੈ ਕਸਮ ਅੱਲਾ ਪਾਕ ਦੀ ਜਦ ਤੱਕ ਅਸਾਂ ਉਹਨਾਂ ਨੂੰ ਫੌਜ ਦੇ ਹਵਾਲੇ ਨਹੀਂ ਕਰ ਦਿੱਤਾ ਵਿੱਚੋਂ ਸਾਡਾ ਹੀ ਦਿਲ ਜਾਣਦਾ ਹੈ। ਹੁਣ ਜਾਕੇ ਸੁਖ ਦਾ ਸਾਹ ਆਯਾ ਹੈ ਪਰ ਮੀਆਂ ਸ਼ੈਹਰ ਦਾ ਹਾਲ ਸੁਣਾ, ਗਵਰਨਰ ਸਾਹਿਬ ਕੇਹੜੇ ਰੰਗ ਵਿੱਚ ਹਨ ?

ਪਹਿਰੇਦਾਰ–ਉਹ ਯਾਰ ਮੈਂ ਤੇ ਭੁੱਲ ਹੀ ਗਿਆ ਸਾਂ ਕਛ ਨਾ ਪੁਛ ਇਕ ਸੋਨਚਿੜੀ ਹੱਥ ਲੱਗੀ ਸੀ ਅਸੀਂ ਜਾਤਾ ਕਿ ਦੋ ਚਾਰ ਦਿਨ ਤੱਕ ਮੂੰਹ ਮਿੱਠਾ ਹੋਵੇਗਾ, ਪਰ ਬੁਰਾ ਹੋਵੇ ਇਸ ਕਾਜ਼ੀ ਦਾ ਉਸ ਵਿਚਾਰੀ ਨੂੰ ਬੈਂਤਾਂ ਦੀ

ਸਜ਼ਾ ਦੇ ਦਿੱਤੀ ਸੂ, ਸ਼ੁਕਰਵਾਰ ਉਸਨੂੰ ਸਾਰੇ
ਲੋਕਾਂ ਦੇ ਸਾਮ੍ਹਣੇ ਬੈਂਤ ਮਾਰੇ ਜਾਣ ਦਾ ਹੁਕਮ
ਹੋਇਆ ਹੈ, ਐਤਕੀ ਤਾਂ ਮੁਠ ਗਰਮ ਹੁੰਦੀ
ਨਜ਼ਰ ਨਹੀਂ ਆਉਂਦੀ। ਇਹ ਗੱਲਾਂ ਹੋ ਹੀ
ਰਹੀਆਂ ਸਨ ਕਿ ਸੌਣ ਦਾ ਵੇਲਾ ਹੋ ਗਿਆ
ਠੇਕੇਦਾਰ ਤੇ ਸਪਾਹੀ ਆਪੋ ਆਪਣੇ ਮੰਜਿਆਂ
ਉੱਪਰ ਜਾ ਲੇਟੇ ਤੇ ਪੈਹਰੇ ਵਾਲਾ ਸਪਾਹੀ
ਆਪਣੇ ਪੈਹਰੇ ਉੱਪਰ ਜਾ ਖੜਾ ਹੋਇਆ,
ਬਿਜਲਾ ਸਿੰਘ ਹੁਰੀਂ ਵੀ ਰਾਤ ਆਰਾਮ ਕਰਨ
ਲਈ ਸੌਂ ਗਏ ਤੇ ਅਗਲੇ ਭਲਕੇ ਸਵੇਰੇ ਹੀ
ਉੱਠ ਕੇ ਬਲਬੀਰ ਸਿੰਘ ਸਮੇਤ ਓਥੋਂ ਤੁਰਦੇ
ਹੋਏ ਤੇ ਇਕ ਨਵੇਕਲੀ ਥਾਂ ਦੇਖ ਕੇ ਆਪਸ
ਵਿੱਚ ਮਤਾ ਪਕਾਇਆ ਕਿ ਹੁਣ ਕੀ ਕੀਤਾ
ਜਾਏ ਜੇ ਜੱਥੇ ਨੂੰ ਖਬਰ ਕਰੀਏ ਤਦ ਵੀ ਗੱਲ
ਠੀਕ ਨਹੀਂ ਕਿਉਂਕਿ ਦੇਰ ਹੋ ਜਾਣ ਮਗਰੋਂ
ਸਹਾਇਤਾ ਕਰਨ ਦਾ ਕੀ ਫਾਇਦਾ, ਇਕ
ਅਬਲਾ ਇਸਤ੍ਰੀ ਨਾਲ ਜ਼ੁਲਮ ਹੁੰਦਾ ਸੁਣਕੇ

ਜਾਨ ਪਿੱਛੇ ਸੈਂਕੜੇ ਖੂਨ ਕਰ ਕਰਾ ਦੇਂਦੇ ਹਨ ਤੇ ਜਿਸ ਗੱਲ ਦੇ ਮਗਰ ਪੈਜਾਣ ਕਰਕੇ ਹੀ ਛਡਦੇ ਹਨ, ਸ਼ੁਕਰ ਕਰੋ ਕਿ ਇਸ ਗੱਲ ਦਾ ਕਿਸੇ ਸਿੱਖ ਨੂੰ ਪਤਾ ਨਹੀਂ ਲੱਗਾ, ਨਹੀਂ ਤੇ ਹੁਣ ਤੱਕ ਕਦੋਂ ਦੇ ਛੁਡਾ ਲੈਗਏ ਹੁੰਦੇ।

ਸਪਾਹੀ–ਯਾਰ ਗੱਲ ਤਾਂ ਠੀਕ ਹੈ ਕਸਮ ਅੱਲਾ ਪਾਕ ਦੀ ਜਦ ਤੱਕ ਅਸਾਂ ਉਹਨਾਂ ਨੂੰ ਫੌਜ ਦੇ ਹਵਾਲੇ ਨਹੀਂ ਕਰ ਦਿੱਤਾ ਵਿੱਚੋਂ ਸਾਡਾ ਹੀ ਦਿਲ ਜਾਣਦਾ ਹੈ। ਹੁਣ ਜਾਕੇ ਸੁਖ ਦਾ ਸਾਹ ਆਯਾ ਹੈ ਪਰ ਮੀਆਂ ਸ਼ੈਹਰ ਦਾ ਹਾਲ ਸੁਣਾ, ਗਵਰਨਰ ਸਾਹਿਬ ਕੇਹੜੇ ਰੰਗ ਵਿੱਚ ਹਨ ?

ਪਹਿਰੇਦਾਰ–ਉਹ ਯਾਰ ਮੈਂ ਤੇ ਭੁੱਲ ਹੀ ਗਿਆ ਸਾਂ ਕੁਛ ਨਾ ਪੁਛ ਇੱਕ ਸੋਨਚਿੜੀ ਹੱਥ ਲੱਗੀ ਸੀ ਅਸੀਂ ਜਾਤਾ ਕਿ ਦੋ ਚਾਰ ਦਿਨ ਤੱਕ ਮੂੰਹ ਮਿੱਠਾ ਹੋਵੇਗਾ, ਪਰ ਬੂਰਾ ਹੋਵੇ ਇਸ ਕਾਜ਼ੀ ਦਾ ਉਸ ਵਿਚਾਰੀ ਨੂੰ ਬੈਂਤਾਂ ਦੀ

ਸਜ਼ਾ ਦੇ ਦਿੱਤੀ ਸੂ, ਸ਼ੁਕਰਵਾਰ ਉਸਨੂੰ ਸਾਰੇ
ਲੋਕਾਂ ਦੇ ਸਾਮ੍ਹਣੇ ਬੈਂਤ ਮਾਰੇ ਜਾਣ ਦਾ ਹੁਕਮ
ਹੋਇਆ ਹੈ, ਐਤਕੀ ਤਾਂ ਮੁਠ ਗਰਮ ਹੁੰਦੀ
ਨਜ਼ਰ ਨਹੀਂ ਆਉਂਦੀ। ਇਹ ਗੱਲਾਂ ਹੋ ਹੀ
ਰਹੀਆਂ ਸਨ ਕਿ ਸੌਣ ਦਾ ਵੇਲਾ ਹੋ ਗਿਆ
ਠੇਕੇਦਾਰ ਤੇ ਸਪਾਹੀ ਆਪੋ ਆਪਣੇ ਮੰਜਿਆਂ
ਉੱਪਰ ਜਾ ਲੇਟੇ ਤੇ ਪੈਹਰੇ ਵਾਲਾ ਸਪਾਹੀ
ਆਪਣੇ ਪੈਹਰੇ ਉੱਪਰ ਜਾ ਖੜਾ ਹੋਇਆ,
ਬਿਜਲਾ ਸਿੰਘ ਹੁਰੀ ਵੀ ਰਾਤ ਆਰਾਮ ਕਰਨ
ਲਈ ਸੌਂ ਗਏ ਤੇ ਅਗਲੇ ਭਲਕੇ ਸਵੇਰੇ ਹੀ
ਉੱਠ ਕੇ ਬਲਬੀਰ ਸਿੰਘ ਸਮੇਤ ਓਥੋਂ ਤੁਰਦੇ
ਹੋਏ ਤੇ ਇਕ ਨਵੇਕਲੀ ਥਾਂ ਦੇਖ ਕੇ ਆਪਸ
ਵਿੱਚ ਮਤਾ ਪਕਾਇਆ ਕਿ ਹੁਣ ਕੀ ਕੀਤਾ
ਜਾਏ ਜੇ ਜੱਥੇ ਨੂੰ ਖਬਰ ਕਰੀਏ ਤਦ ਵੀ ਗੱਲ
ਠੀਕ ਨਹੀਂ ਕਿਉਂਕਿ ਦੇਰ ਹੋ ਜਾਣ ਮਗਰੋਂ
ਸਹਾਇਤਾ ਕਰਨ ਦਾ ਕੀ ਫਾਇਦਾ, ਇਕ
ਅਬਲਾ ਇਸਤ੍ਰੀ ਨਾਲ ਜ਼ੁਲਮ ਹੁੰਦਾ ਸੁਣਕੇ

ਰਿਹਾ ਵੀ ਨਹੀਂ ਜਾਂਦਾ, ਆਖਰ ਬੜੀ ਸੋਚ ਵਿਚਾਰ ਮਗਰੋਂ ਇਹ ਗੱਲ ਠਹਿਰੀ ਕਿ ਬਲਬੀਰ ਸਿੰਘ ਤੇ ਝੱਟ ਵਾਪਸ ਜੰਗਲ ਵਿੱਚ ਜਾ ਕੇ ਜੱਥੇ ਨੂੰ ਖਬਰ ਕਰੇ, ਓਨੇ ਚਿਰ ਤੱਕ ਬਿਜਲਾ ਸਿੰਘ ਇਸਤ੍ਰੀ ਉੱਪਰ ਹੋਣ ਵਾਲੇ ਜ਼ੁਲਮ ਨੂੰ ਰੋਕਣ ਦਾ ਜਤਨ ਕਰੇਗਾ ਘਟੋ ਘੱਟ ਜ਼ੁਲਮ ਦਾ ਨੀਯਤ ਦਿਹਾੜਾ ਤਾਂ ਜ਼ਰੂਰ ਅੱਗੇ ਪਾਉਣ ਦਾ ਜਤਨ ਕਰੇ ਤਦ ਤੱਕ ਪਿੱਛੋਂ ਸਹਾਇਤਾ ਮਿਲ ਜਾਏਗੀ ਇਹ ਸਲਾਹ ਪੱਕੀ ਕਰਕੇ ਬਲਬੀਰ ਸਿੰਘ ਤਾਂ ਵਾਪਸ ਹੈਡ ਕੁਵਾਟਰ ਨੂੰ ਤੁਰ ਗਿਆ ਤੇ ਬਿਜਲਾ ਸਿੰਘ ਉਸ ਅਬਲਾ ਇਸਤ੍ਰੀ ਨੂੰ ਬਚਾਉਣ ਦੀਆਂ ਵਿਉਂਤਾ ਸੋਚਨ ਲੱਗ ਪਿਆ।

---

## ਪ੍ਰਕਰਣ ਸੱਤਵਾਂ

ਅੱਜ ਸ਼ੁਕ੍ਰਵਾਰ ਦਾ ਦਿਨ ਹੈ ਸੂਰਜ ਦੇਵਤਾ

ਆਪਣੀ ਰੋਜ਼ ਦੀ ਰੀਤ ਮੂਜਬ ਝੜੇ ਸ਼ੇਰ ਸ਼ੇਰ
ਨਾਲ ਅਸਮਾਨ ਉੱਪਰ ਚਮਕਨ ਲੱਗ ਪਏ
ਅਤੇ ਪਲੋ ਪਲੀ ਵਿੱਚ ਤੰਦੂਰ ਵਾਂਗ ਭਖ ਰੇ
ਗਰਮ ਹੋ ਗਏ, ਨਹੀਂ ਮਾਲੂਮ ਅੱਜ ਇਸ
ਵਿੱਚ ਐਨੀ ਤੇਜ਼ੀ ਕਿਉਂ ਵਧ ਰਹੀ ਹੈ, ਅਜ
ਸਰਹੰਦ ਦੇ ਬਹੁਤ ਸਾਰੇ ਲੋਕ ਛੇਤੀ ਛੇਤੀ ਰੋਟੀ
ਪਾਣੀ ਕਰਕੇ ਕਿਤੇ ਜਾਣ ਦੀਆਂ ਤਿਆਰੀਆ
ਕਰ ਰਹੇ ਹਨ, ਔਹ ਵੇਖੋ! ਬਾਜ਼ਾਰ ਵਿੱਚ
ਢੰਡੋਰਾ ਫਿਰ ਰਿਹਾ ਹੈ, ਅੱਜ ਇਕ ਕਾਫਰ ਹਿੰਦੂ
ਲੜਕੀ ਨੂੰ ਫਲਾਣੇ ਮੈਦਾਨ ਵਿੱਚ ਪੰਜਾਹ ਬੈਂਤਾਂ
ਦੀ ਸਜ਼ਾ ਕਾਜ਼ੀ ਗੁਲ ਮੁਹੰਮਦ ਦੇ ਹੁਕਮ ਨਾਲ
ਦਿੱਤੀ ਜਾਏਗੀ ਸਾਰੇ ਲੋਕ ਆ ਕੇ ਤਮਾਸ਼
ਦੇਖਨ ਆਦਿਕ। ਢੰਡੋਰੇ ਦੇ ਪਲ ਕੁ ਮਗਰੋਂ ਉਹ
ਮੈਦਾਨ ਆਦਮੀਆਂ ਨਾਲ ਖਚਾ ਖੱਚ ਭਰ ਗਿਆ
ਭਾਵੇਂ ਓਹਨਾਂ ਵਿੱਚ ਬਹੁਤੀ ਗਿਣਤੀ ਮੁਸਲ-
ਮਾਨਾਂ ਦੀ ਹੀ ਸੀ ਪਰ ਕਈ ਬੇਗੈਰਤੇ ਹਿੰਦੂ ਵੀ
ਆਪਣੀ ਢੀਠਤਾਈ ਦਾ ਸਬੂਤ ਦੇਣ ਲਈ ਆ

ਹਾਜ਼ਰ ਹੋਏ ਸਨ ਮਤਲਬ ਕੀ ਪਲੋ ਪਲੀ ਅੰਦਰ ਓਹ ਮੈਦਾਨ ਬਾਲਾਂ ਬੁੱਢਿਆਂ ਤੇ ਮਰਦ ਇਸਤ੍ਰੀਆਂ ਨਾਲ ਐਉਂ ਭਰ ਗਿਆ ਮਾਨੋਂ ਕੋਈ ਤਮਾਸ਼ਾ ਹੋਣ ਲੱਗਾ ਹੈ ਤੇ ਇਹ ਸਾਰੀ ਖਲਕਤ ਉਸ ਤਮਾਸ਼ੇ ਨੂੰ ਦੇਖਣ ਲਈ ਆਈ ਹੈ। ਏਨੇ ਚਿਰ ਨੂੰ ਕੀ ਦੇਖਦੇ ਹਾਂ ਇੱਕ ਅਬਲਾ ਇਸਤ੍ਰੀ ਸਿਪਾਹੀਆਂ ਦੇ ਪੈਹਰੇ ਵਿੱਚ ਲਿਆਂਦੀ ਗਈ, ਲੋਕਾਂ ਵਿੱਚ ਉਸਨੂੰ ਦੇਖਕੇ ਬੜਾ ਜੋਸ਼ ਫੈਲਿਆ ਸਭ ਨੇ ਯਾ ਅਲੀ ! ਅੱਲਾ ਹੂ ਅਕਬਰ ਦੇ ਪੁਰ ਜੋਰ ਨਾਹਰਿਆਂ ਨਾਲ ਅਸਮਾਨ ਗੁੰਜਾ ਦਿੱਤਾ, ਪਿੱਛੇ ੨ ਹੀ ਸ਼ੈਹਰ ਦਾ ਕੋਤਵਾਲ ਤੇ ਕਾਜ਼ੀ ਵੀ ਆਕੇ ਐਨ ਵਿਚਕਾਰ ਬਣੀ ਹੋਈ ਨੀਯਤ ਥਾਂ ਉੱਪਰ ਆਕੇ ਡਟ ਗਏ ਸ਼ੈਹਰ ਦੇ ਵਡੇ ਵਡੇ ਰਈਸ ਤੇ ਅਮੀਰ ਆਦਮੀ ਵੀ ਇਸ ਮੌਕੇ ਉੱਪਰ ਖਾਸ ਕਰਕੇ ਸੱਦੇ ਗਏ ਸਨ, ਹੁਣ ਉਸ ਅਬਲਾ ਇਸਤ੍ਰੀ ਨੂੰ ਬੈਂਤਾਂ ਦੀ ਸਜ਼ਾ ਦੇਣ ਲਈ ਅੱਧਾ ਕੁ ਪਲ ਬਾਕੀ ਰਹਿ ਗਿਆ

ਵਿਚਕਾਰ ਇੱਕ ਬੜਾ ਉੱਚਾ ਜੇਹਾ ਮਚਾਨ
ਬਣਾਇਆ ਗਿਆ ਤੇ ਉਸ ਉਪਰ ਇੱਕ ਥੰਮ
ਨਾਲ ਉਸ ਇਸਤ੍ਰੀ ਨੂੰ ਰੱਸਿਆਂ ਨਾਲ ਖੂਬ
ਕੱਸਕੇ ਬੰਨ੍ਹ ਦਿੱਤਾ ਗਿਆ ਉਸਦੇ ਹਥ ਪੈਰ ਵੀ
ਥੰਮ੍ਹ ਨਾਲ ਜਕੜ ਦਿੱਤੇ ਗਏ ਤੇ ਇੱਕ ਆਦਮੀ
ਰਮ ਵਿਚ ਜੜਿਆ ਹੋਇਆ ਬੈਂਤ ਲੈਕੇ ਉਸਦੇ
ਪਾਸ ਜਾ ਖਲੋਤਾ ਤੇ ਕਾਜ਼ੀ ਸਾਹਿਬ ਦੇ ਹੁਕਮ
ਦੀ ਉਡੀਕ ਕਰਨ ਲੱਗਾ, ਏਨੇ ਚਿਰ ਨੂੰ ਕੀ
ਦੇਖਦੇ ਹਾਂ ਕਿ ਖਲਕਤ ਵਿੱਚੋਂ ਇੱਕ ਮੁਗਲ
ਪੀਰ ਜੀ ਨਿਕਲਕੇ ਤਸਬੀ ਫੇਰਦੇ ਹੋਏ ਕਾਜ਼ੀ
ਦੇ ਪਾਸ ਆਏ ਪੁਛਣ ਲੱਗੇ ਮੌਲਾਣਾ ਸਾਹਿਬ
ਇਹ ਕੀ ਮਾਮਲਾ ਹੈ, ਇਸ ਕਾਫਰ ਨੂੰ ਕਿਉਂ
ਬਧਾ ਹੈ? ਕਾਜ਼ੀ ਨੇ ਸਭ ਹਾਲ ਸੁਣਾਕੇ ਆਖਿਆ
ਇਸਨੇ ਇਸਲਾਮ ਦੀ ਹੱਤਕ ਕੀਤੀ ਸੀ ਤੇ
ਇਸਨੂੰ ਪੰਜਾਹ ਬੈਂਤਾਂ ਦੀ ਸਜ਼ਾ ਦਿੱਤੀ ਜਾਣ
ਲੱਗੀ ਹੈ, ਪੀਰ ਸਾਹਿਬ ਬੋਲੇ ਹੈਂ ! ਇਸਲਾਮ
ਦੀ ਹੱਤਕ ਤੇ ਕੁਲ ਪੰਜਾਹ ਬੈਂਤਾਂ ਦੀ ਸਜ਼ਾ ਕਿਸ

ਗਏ ਨੇ ਐਸਾ ਹੁਕਮ ਦਿੱਤਾ ਹੈ, ਇਸਨੂੰ ਤਾਂ ਜਾਨੋਂ ਮਾਰਨਾ ਚਾਹੀਦਾ ਸੀ ਯਾ ਸਭ ਤੋਂ ਚੰਗੀ ਗੱਲ ਇਹ ਸੀ ਕਿ ਇਸ ਕਾਫ਼ਰ ਨੂੰ ਮੋਮਨ ਬਣਾਯਾ ਜਾਂਦਾ ਤਾਂ ਕਿ ਇਸਦੇ ਕਾਰਨ ਇਕ ਹੋਰ ਹਿੰਦੂ ਕਾਫ਼ਰ ਨੂੰ ਮੋਮਨ ਬਣਾਕੇ ਇਸਦਾ ਵਿਆਹ ਕਰ ਦੇਂਦੇ ਤੇ ਦੀਨ ਦਾ ਪ੍ਰਚਾਰ ਹੁੰਦਾ ਪੰਜਾਹ ਬੇਤਾਂ ਦੀ ਕੀ ਸਜ਼ਾ ਹੋਈ ਜੋ ਬੇਂਤ ਖਾਂਦੀ ੨ ਮਰ ਗਈ ਤਦ ਦੀਨ ਨੂੰ ਕੀ ਲਾਭ, ਇਸਤੋਂ ਚੰਗੀ ਗੱਲ ਤਾਂ ਇਹੋ ਸੀ ਕਿ ਜਿਸ ਮੂੰਹ ਨਾਲ ਇਸਨੇ ਇਸਲਾਮ ਦੀ ਨਿੰਦਾ ਕੀਤੀ ਹੈ ਉਸੇ ਨਾਲ ਕਲਮਾ ਪੜ੍ਹਕੇ ਤੋਬਾ ਕਰਦੀ ਤੇ ਅਗੋਂ ਵੀ ਸਾਨੂੰ ਕੋਈ ਲਾਭ ਹੁੰਦਾ।

ਕਾਜ਼ੀ ਨੇ ਉੱਤ੍ਰ ਦਿੱਤਾ ਕਿ ਇਸਨੂੰ ਮੋਹਲਤ ਦਿੱਤੀ ਗਈ ਸੀ ਪਰ ਇਹ ਮੰਨਦੀ ਨਹੀਂ।

ਪੀਰ—ਮੰਨਦੀ ਕਿਉਂ ਨਹੀਂ ਇਸਦਾ ਮੁਰਸ਼ਦ ਵੀ ਮੰਨੇਗਾ ਤੇ ਜੇ ਨਾ ਮੰਨੇ ਤਦ ਕਲਾਮ

ਇਲਾਹੀ ਦੇ ਜਾਦੂ ਨਾਲ ਆਪ ਤੋਂ ਆਪ ਮੰਨੇਗੀ !

ਕਾਜ਼ੀ—ਅਸੀ ਬਥੇਰਾ ਜਤਨ ਕਰ ਚੁਕੇ ਹਾਂ।

ਪੀਰ—ਹੱਛਾ ਫੇਰ ਅੱਜ ਸਾਡੀ ਕਲਾਮ ਦਾ ਵੀ ਜੋਰ ਵੇਖੋ, ਮਰਦੂਦ ਇਹ ਕਾਫਰ ਹੋਕੇ ਕਿਵੇਂ ਨ ਮੰਨਣ, ਸਾਡੀ ਅਬਾਦਤ ਐਵੇਂ ਹੀ ਚਲੀ ਜਾਏਗੀ, ਹੱਛਾ ਇਸਨੂੰ ਉਤਾਰ ਕੇ ਏਥੇ ਹੇਠਾਂ ਲੈ ਆਵੋ ਤੇ ਇਸਦੇ ਸਭ ਰੱਸੇ ਪੈੜੇ ਖੋਹਲ ਦੇਓ।

ਕਾਜ਼ੀ ਹੁਰਾਂ ਸਮਝਿਆ ਇਹ ਬੜੇ ਸਾਹਿਬ ਕਰਾਮਤ ਪੀਰ ਜਾਪਦੇ ਹਨ ਤੇ ਇਸਲਾਮ ਦੇ ਸੱਚੇ ਖੈਰ ਖਾਹ ਹਨ, ਇਸ ਲਈ ਉਹਨਾਂ ਦਾ ਹੁਕਮ ਮੰਨਕੇ ਉਸ ਦੇਵੀ ਨੂੰ ਹੇਠਾਂ ਲੈ ਆਂਦਾ, ਪੀਰ ਸਾਹਿਬ ਨੇ ਉਸ ਦੇਵੀ ਨੂੰ ਪਛਾਣ ਲਿਆ ਤੇ ਹੱਕੇ ਬੱਕੇ ਰਹਿ ਗਏ ਪਰ ਵੇਲਾ ਤੱਕਕੇ ਸੰਭਲ ਗਏ ਤੇ ਆਉਂਦੇ ਸਾਰ ਹੀ ਉਸਨੂੰ ਆਖਣ ਲੱਗੇ, ਐ ਕਾਫਰ ਦੀ ਬੇਟੀ ਖੁਦਾ ਦਾ

ਹੁਕਮ ਮੰਨ ਤੇ ਜਿਸਤਰਾਂ ਅਸੀ ਆਖਦੇ ਹਾਂ ਓਸੇ ਤਰਾਂ ਕਰ, ਹੁਣ ਤਿਆਰ ਹੋ ਜਾ ਤੇਰੀ ਨਜ਼ਾਤ ਦਾ ਮੌਕਾ ਆਗਿਆ ਹੈ।

ਸਾਵਿਤ੍ਰੀ—ਇਹ ਅਵਾਜ ਸੁਣਕੇ ਭੌਂਦਲ ਗਈ, ਉਸਨੇ ਇਹ ਆਵਾਜ ਅੱਗੇ ਕਈ ਵਾਰ ਸੁਣੀ ਸੀ ਤੇ ਇਹ ਆਵਾਜ ਉਸਦੇ ਭਰਾ ਦੀ ਸੀ ਜੇਹੜਾ ਭੱਜਕੇ ਸਿੱਖਾਂ ਵਿੱਚ ਜਾ ਰਲਿਆਸੀ, ਇਸਦੀ ਆਵਾਜ਼ ਬਿਲਕੁਲ ਮੇਰੇ ਭਰਾ ਦੀ ਆਵਾਜ਼ ਨਾਲ ਮਿਲਦੀ ਹੈ, ਇਹ ਤਕਕੇ ਉਸਨੂੰ ਬੜੀ ਅਸਚਰਜਤਾ ਹੋਈ, ਉਸਨੂੰ ਭੌਂਦਲੀ ਹੋਈ ਤਾੜਕੇ ਪੀਰ ਸਾਹਿਬ ਬੋਲੇ ਹੈਰਾਨ ਨਹੀਂ ਹੋਣਾ ਇਹ ਇਸਲਾਮ ਦਾ ਇਕ ਮਾਮੂਲੀ ਕਰਿ-ਸ਼ਮਾ ਹੈ, ਆਪਣੇ ਹੋਸ਼ ਠੀਕ ਕੈਮ ਰੱਖ ਤੇ ਪੀਰ ਦਾ ਹੁਕਮ ਮੰਨਣ ਲਈ ਤਿਆਰ ਹੋ ਜਾ।

ਲੋਕਾਂ ਜਾਤਾ ਕਿ ਪੀਰ ਸਾਹਿਬ ਇਸਨੂੰ ਕੋਈ ਕਰਾਮਾਤ ਦਖਾ ਰਹੇ ਹਨ ਪਰ ਇੱਕ ਅੱਖ ਦੇ ਫੇਰ ਵਿੱਚ ਸਭ ਲੋਕ ਹੈਰਾਨ ਹੋ ਗਏ,

ਜਦ ਪੀਰ ਸਾਹਿਬ ਨੇ ਹੱਥ ਏਧਰ ਓਧਰ ਘੁਮਾਉਂਦਿਆਂ ਹੋਇਆਂ ਕਮਰ ਵਿਚੋਂ ਸਿਰੀ ਸਾਹਿਬ ਕੱਢ ਲਈ ਤੇ ਉਪਰਲਾ ਚੋਗਾ ਲਾਹਕੇ ਔਹ ਪਰੇ ਸੁਟਿਆ ਤੇ ਵਿਚੋਂ ਸ਼ੀਂਹ ਵਰਗਾ ਜਵਾਨ ਸਿੱਖ ਨਿਕਲ ਆਯਾ, ਸਾਵਿਤ੍ਰੀ ਨੇ ਝੱਟ ਪਛਾਣ ਲਿਆ ਤੇ ਖੁਸ਼ੀ ਵਿੱਚ ਆਕੇ ਬੋਲੀ ਵੀਰ ਵੇ ਤੂੰ ਕਿੱਥੇ ?

ਬਿਜਲਾ—ਸਿੰਘ (ਇਹ ਬਿਜਲਾ ਸਿੰਘ ਹੀ ਭੇਸ ਬਦਲ ਕੇ ਪੀਰ ਬਣਿਆਂ ਹੋਇਆ ਸੀ) ਚੁੱਪ ਰਹੋ ਬੱਸ ਮੇਰੇ ਨਾਲ ਤੁਰੀ ਆ, ਇਹ ਆਖ ਕੇ ਬਿਜਲਾ ਸਿੰਘ ਨੇ ਆਪਣੀ ਕਿਰਪਾਨ ਦੇ ਵਾਰ ਸੱਜੇ ਖੱਬੇ ਚਲਾਉਣੇ ਸ਼ੁਰੂ ਕਰ ਦਿੱਤੇ, ਇਸੇ ਖਿਲਬਲੀ ਵਿੱਚ ਕਾਜ਼ੀ ਸਾਹਿਬ ਤਾਂ ਇੱਕੋ ਤਲਵਾਰ ਦੇ ਵਾਰ ਨਾਲ ਪਾਰ ਬੋਲੇ ਤੇ ਗਵਰਨਰ ਸਾਹਿਬ ਦੀ ਇਕ ਬਾਂਹ ਬਿਜਲਾ ਸਿੰਘ ਦੀ ਤਲਵਾਰ ਨਾਲ ਸਦਾ ਲਈ ਸਰੀਰ ਤੋਂ ਵੱਖਰੀ ਹੋਗਈ, ਓਸ ਵੇਲੇ ਫੌਜ ਤੇ

ਪੋਲੀਸ ਹੋਰ ਮੰਗਾ ਭੇਜੀ ਤੇ ਜੋ ਮੌਜੂਦ ਸੀ ਓਹ ਸਭ ਇਸ ਇਕ ਸਿੱਖ ਦੇ ਪਿੱਛੇ ਲਾ ਦਿੱਤੀ ਗਈ ਪਰ ਬਿਜਲਾ ਸਿੰਘ ਕੋਹ ਦੇ ਕੋਹ ਤੱਕ ਮਾਰੋ ਮਾਰ ਕਰਦਾ ਹੋਇਆ ਨਿਕਲ ਗਿਆ ਤੇ ਕਿਸੇ ਪੋਲੀਸ ਯਾ ਫੌਜ ਵਾਲੇ ਸਪਾਹੀ ਦਾ ਹਿਯਾ ਉਸ ਨੂੰ ਫੜਨ ਦਾ ਨਾ ਪਿਆ, ਸਾਵਿਤ੍ਰੀ ਆਪਣੇ ਭਰਾ ਦੀ ਇਹ ਬਹਾਦਰੀ ਦੇਖ ਕੇ ਬੜੀ ਖੁਸ਼ ਹੋਈ ਤੇ ਉਸ ਨੂੰ ਆਪਣੇ ਆਪ ਉੱਪਰ ਬੜਾ ਗੁੱਸਾ ਆਇਆ ਕਿ ਮੇਰੇ ਕਾਰਨ ਬਹਾਦਰ ਵੀਰ ਨੂੰ ਖਬਰੇ ਕੀ ਕੀ ਦੁੱਖ ਭੋਗਣੇ ਪੈਣਗੇ ਏਨੇ ਚਿਰ ਨੂੰ ਮੀਲ ਕੁ ਦੀ ਵਿੱਥ ਉੱਪਰ ਧੂੜ ਉੱਡਦੀ ਨਜ਼ਰ ਪਈ, ਦੇਖਦੇ ੨ ਹੀ ਘੋੜਿਆਂ ਦੇ ਸੁੰਮਾਂ ਦੀਆਂ ਅਵਾਜ਼ਾਂ ਤੇ ਅਖੀਰ ਫੌਜ ਮਾਰੋ ਮਾਰ ਕਰਦੀ ਆਉਂਦੀ ਹੋਈ ਨਜ਼ਰ ਪਈ ਬਿਜਲਾ ਸਿੰਘ ਸਮਝ ਗਿਆ ਕਿ ਹੁਣ ਸ਼ਹੀਦੀ ਦਾ ਵੇਲਾ ਆਗਿਆ ਹੈ ਤੇ ਭੈਣ ਨੂੰ ਆਖਣ ਲੱਗਾ ਕਿ ਤੂੰ ਹੁਣ ਇਕ ਪਾਸੇ ਨੂੰ ਲੁਕ ਜਾ ਮੈਂ

ਇਹਨਾਂ ਨੂੰ ਏਥੇ ਰੋਕਦਾ ਹਾਂ, ਏਨੇ ਚਿਰ ਨੂੰ ਤੂੰ
ਮੀਲ ਦੋ ਮੀਲ ਨਿਕਲ ਜਾਏਂਗੀ ਤੇ ਮੈਂ ਆਪੇ
ਇਹਨਾਂ ਨਾਲ ਨਿਪਟ ਲਵਾਂਗਾ, ਸਾਵਿਤ੍ਰੀ ਛੱਡ
ਕੇ ਨਹੀਂ ਸੀ ਜਾਣਾਂ ਚਾਹੁੰਦੀ ਪਰ ਭਰਾ ਦਾ
ਕਰੜਾ ਹੁਕਮ ਸੀ ਕਿ ਸੋਚਨ ਤੇ ਝਗੜਨ ਦਾ
ਵੇਲਾ ਨਹੀਂ ਸਗੋਂ ਜਿੰਨੀ ਹਿੰਮਤ ਹੈ ਭੱਜਣ
ਵਿੱਚ ਖਰਚ ਕਰਕੇ ਓਸ ਜੰਗਲ ਵੱਲ ਨੂੰ ਭੱਜ
ਜਾ ਸ਼ਾਇਦ ਤੈਨੂੰ ਰਸਤੇ ਵਿੱਚ ਹੀ ਸਾਡਾ ਜੱਥਾ
ਆਉਂਦਾ ਟੱਕਰ ਪਵੇ ਤਦ ਓਹਨਾਂ ਨੂੰ ਸਭ
ਹਾਲ ਦੱਸ ਦੇਈਂ ਓਹ ਆਪੇ ਮੈਨੂੰ ਆ ਕੇ ਛੁਡਾ
ਲੈਣਗੇ। ਸਾਵਿਤ੍ਰੀ ਨੇ ਓਦੋਂ ਫੁਰਤੀ ਨਾਲ
ਜਿਧਰ ਬਿਜਲਾ ਸਿੰਘ ਨੇ ਆਖਿਆ ਸੀ ਓਧਰ
ਨੂੰ ਛੂਟ ਕਰ ਦਿੱਤੀ, ਕੁਝ ਵਿੱਥ ਉੱਪਰ ਇਕ
ਸੰਘਣਾ ਬਾਗ ਸੀ ਫੌਜ ਦੇ ਬਿਜਲਾ ਸਿੰਘ ਪਾਸ
ਅੱਪੜਨ ਤੱਕ ਓਹ ਬਾਗ ਵਿੱਚ ਜਾ ਪਹੁੰਚੀ ਤੇ
ਬਿਰਛਾਂ ਦੀ ਓਟ ਲੈ ਕੇ ਆਉਣ ਵਾਲੀ ਫੌਜ
ਦੀਆਂ ਨਜ਼ਰਾਂ ਤੋਂ ਓਹਲੇ ਹੋ ਗਈ ਤੇ ਦੱਸੇ

ਹੋਏ ਰਸਤੇ ਉੱਪਰ ਭੱਜੀ ਚਲੀ ਗਈ, ਬਿਜਲਾ ਸਿੰਘ ਨੇ ਉਸ ਨੂੰ ਇਕ ਨਿੱਕੀ ਕਿਰਪਾਨ ਵੀ ਦਿੱਤੀ ਸੀ ਕਿ ਵੇਲੇ ਸਿਰ ਕੰਮ ਆਵੇ ਪਰ ਉਸ ਨੂੰ ਕਿਤੇ ਲੋੜ ਨ ਪਈ । ਸਾਵਿਤ੍ਰੀ ਭਜਦੀ ਹੋਈ ਕੋਈ ਸੱਤ ਮੀਲ ਨਿਕਲ ਗਈ ਹੋਵੇਗੀ ਕਿ ਉਸਨੂੰ ਸਿੱਖਾਂ ਦਾ ਇੱਕ ਦਸਤਾ ਘੋੜਿਆਂ ਉਪਰ ਆਉਂਦਾ ਨਜ਼ਰ ਪਿਆ ਉਹ ਉਸ ਵੱਲ ਨੱਠ ਤੁਰੀ, ਜੱਥੇਦਾਰ ਨੇ ਉਸਦੇ ਬੁਰੇ ਭੈੜੇ ਹਾਲ ਤੋਂ ਪਤਾ ਕੀਤਾ ਕਿ ਇਹ ਵਿਚਾਰੀ ਕਿਸੇ ਮੁਸੀਬਤ ਵਿਚੋਂ ਨਿਕਲਕੇ ਭੱਜੀ ਆ ਰਹੀ ਹੈ ਤੇ ਸਹੈਤਾ ਮੰਗਦੀ ਹੈ ਜਦ ਉਸਨੂੰ ਜੱਥੇਦਾਰ ਦੇ ਪੇਸ਼ ਕੀਤਾ ਤਦ ਉਸਨੇ ਆਪਣੇ ਭਰਾ ਦਾ ਸਾਰਾ ਹਾਲ ਓਹਨਾਂ ਨੂੰ ਆਖ ਸੁਣਾਯਾ ਜੱਥੇਦਾਰ ਨੇ ਉਸਦੀ ਵਾਰਤਾ ਸੁਣਕੇ ਬਿਜਲਾ ਸਿੰਘ ਨੂੰ ਸ਼ਾਬਾਸ਼ ਆਖੀ ਤੇ ਇਹ ਮਤਾ ਹੋਣ ਤੇ ਕਿ ਇਹ ਉਸਦੀ ਸਕੀ ਭੈਣ ਹੈ, ਉਸਨੂੰ ਬੜੇ ਆਦਰ ਨਾਲ ਕਿਹਾ ਬੀਬੀ ! ਦੋ ਸਿੱਖ ਤੈਨੂੰ

ਘਰ ਪੁਚਾ ਆਉਂਦੇ ਹਨ ਪਰ ਉਸਨੇ ਕਿਹਾ
ਨਹੀਂ ਮੈਂ ਘਰ ਨਹੀਂ ਜਾਣਾ ਚਾਹੁੰਦੀ, ਜੇ
ਤੁਸੀਂ ਮਾਰਨਾ ਚਾਹੁੰਦੇ ਹੋ ਤਦ ਆਪਣੇ ਹੱਥੀਂ
ਕਿਸੇ ਖੂਹ ਵਿੱਚ ਸੁਟ ਪਾਓ ਹੁਣ ਮੈਂ ਘਰ ਕਦੀ
ਨ ਜਾਵਾਂਗੀ ਮਰ ਜਾਣਾ ਕਬੂਲ, ਫੇਰ ਆਖਿਆ
ਕਿ ਤੁਸੀਂ ਮੇਰੇ ਵੀਰ ਦੀ ਖਬਰ ਲਓ ਜੇ ਮੈਂ
ਬਚ ਗਈ ਤਦ ਤੁਹਾਨੂੰ ਸਭ ਹਾਲ ਆਪਣੀ
ਸਿਰ ਬੀਤੀ ਦਾ ਆਖ ਸੁਣਾਵਾਂਗੀ । ਜੱਥੇਦਾਰ
ਉਸਦੀ ਦਲੇਰੀ ਵੇਖਕੇ ਬੜਾ ਖੁਸ਼ ਹੋਇਆ ਤੇ
ਉਸ ਨੂੰ ਨਾਲ ਲੈਕੇ ਜਥਾ ਅਗਾਹਾਂ ਨੂੰ ਤੁਰ
ਪਿਆ ।

ਦੋ ਕੁ ਕੋਹ ਦੀ ਵਿੱਥ ਉੱਪਰ ਜਾਕੇ ਜਥੇ
ਨੇ ਡੇਰੇ ਲਾ ਦਿੱਤੇ ਅਤੇ ਇਹ ਸੂਹੀਏ ਨੂੰ ਖਬਰ
ਲੈਣ ਵਾਸਤੇ ਭੇਜ ਦਿੱਤਾ ਇਸਵੇਲੇ ਬਿਜਲਾ ਸਿੰਘ
ਦਾ ਪਤਾ ਲਿਆ, ਸੂਹੇ ਨੇ ਮੌਲਵੀ ਦਾ ਰੂਪ
ਧਾਰਿਆ ਅਤੇ ਉਸੇ ਵੇਲੇ ਬਜ਼ਾਰ ਵਿੱਚ ਅੱਪ-
ੜਕੇ ਪਤਾ ਕੀਤਾ ਕਿ ਬਿਜਲਾ ਸਿੰਘ ਨੂੰ ਫੌਜ

ਫੜਕੇ ਲੈਗਏ ਹੈ ਤੇ ਇਸ ਵੇਲੇ ਉਹ ਜ਼ਖਮੀ (ਫੱਟੜ) ਹੋਇਆ ੨ ਕੈਦਖਾਨੇ ਵਿੱਚ ਕੈਦ ਹੈ, ਵਧੇਰੇ ਉਸਨੂੰ ਇਹ ਪਤਾ ਲੱਗਾ ਕਿ ਪਰਸੋਂ ਉਸਨੂੰ ਵੱਡੀ ਸ਼ਾਹੀ ਮਸਜਦ ਵਿਚ ਮੁਸਲਮਾਨ ਕੀਤਾ ਜਾਏਗਾ ਯਾਂ ਜੇ ਉਹ ਨ ਮੰਨਿਆਂ ਤਦ ਸ਼ਹੀਦ ਕਰ ਦਿੱਤਾ ਜਾਏਗਾ। ਜੱਥੇਦਾਰ ਨੇ ਇਹ ਗੱਲ ਸੁਣਕੇ ਝੱਟ ਆਪਣੇ ਜੱਥੇ ਨੂੰ ਵਾਪਸ ਮੋੜ ਲਿਆ ਤੇ ਲਾਗੇ ਦੀ ਇੱਕ ਜੂਹ ਵਿੱਚ ਜਾ ਡੇਰੇ ਲਾਏ ਤੇ ਪਰਸੋਂ ਤੱਕ ਲੁਕ ਛਿਪਕੇ ਰਹਿਣ ਲੱਗੇ ਕਿਉਂਕਿ ਇਹਨਾਂ ਦਾ ਜੱਥਾ ਸੌ ਸਵਾ ਸੌ ਆਦਮੀਆਂ ਦਾ ਸੀ ਤੇ ਇਹ ਸ਼ਹਿਰ ਮੁਸਲਮਾਨ ਫੌਜ ਦਾ ਕੇਂਦਰ ਸੀ, ਵੈਰੀ ਝਟ ਪਟ ਜਿਨੀ ਚਾਹੇ ਮਿੰਟਾਂ ਵਿਚ ਫੌਜ ਇਕੱਠੀ ਕਰ ਸਕਦਾ ਸੀ, ਏਸੇ ਲਈ ਓਹਨਾਂ ਜੇਹਲ ਉਪਰ ਹਮਲਾ ਕਰਨਾਂ ਮੁਨਾਸਬ ਨ ਸਮਝਿਆ ਤੇ ਉਸ ਦਿਨ ਦੀ ਉਡੀਕ ਕਰਨ ਲਗੇ ਜਦ ਉਸਨੂੰ ਮਸਜਿਦ ਵਿਚ ਲਿਆਕੇ ਮੁਸਲਮਾਨ

ਬਣੌਣ ਦਾ ਜਤਨ ਕਰਨਗੇ ਉਦੋਂ ਓਹਨਾਂ ਨੂੰ ਚੰਗਾ ਅਵਸਰ ਬਿਜਲਾ ਸਿੰਘ ਦੇ ਛੁਡੌਣ ਦਾ ਮਿਲੇਗਾ ਤੇ ਨੁਕਸਾਨ ਵੀ ਘਟ ਹੋਵੇਗਾ।

ਸਾਵਿਤ੍ਰੀ ਨੇ ਇਹਨਾਂ ਦੋਹਾਂ ਦਿਨਾਂ ਵਿਚ ਹੀ ਵੇਖ ਲਿਆ ਕਿ ਉਹ ਆਦਮੀਆਂ ਦੀ ਦੁਨੀਆਂ ਵਿਚ ਨਹੀਂ ਸਗੋਂ ਦੇਵਤਿਆਂ ਵਿਚ ਆ ਪਹੁੰਚੀ ਹੈ, ਸਭੇ ਆਪਸ ਵਿਚ ਭਰਾਵਾਂ ਵਤ ਰਹਿੰਦੇ ਤੇ ਵਰਤਦੇ ਹਨ, ਇਕ ਦੂਜੇ ਦੀ ਸਹੈਤਾ ਕਰਨਾ ਹੀ ਆਪਣਾ ਮੁਖ ਕਰਤਵ ਸਮਝਦੇ ਹਨ, ਸਵੇਰੇ ਸ਼ਾਮ ਪ੍ਰਮਾਤਮਾ ਦਾ ਨਾਮ ਜਪਦੇ ਹਨ, ਸਦਾ ਆਪਣੇ ਭਰਾਵਾਂ ਦੀ ਭਲਾਈ ਚਾਹੁੰਦੇ ਹਨ ਇਕ ਨੂੰ ਪੀੜ ਹੁੰਦੀ ਹੈ ਤਦ ਸਾਰੇ ਦੁਖ ਮੰਨਦੇ ਹਨ ਨਿਡਰ ਐਨੇ ਹਨ ਕਿ ਵੈਰੀਆਂ ਦੇ ਕੈਂਦਰਾਂ ਤਕ ਫਿਰ ਆਉਂਦੇ ਹਨ, ਮਰਨਾਂ ਓਹਨਾਂ ਲਈ ਇਕ ਖੇਡ ਹੈ ਕੋਈ ਵੀ ਆਦਮੀ ਮੌਤ ਤੋਂ ਡਰਦਾ ਨਹੀਂ ਸਗੋਂ ਖੁਸ਼ੀ ੨ ਮਰਨ ਲਈ ਤਿਆਰ ਰਹਿੰਦੇ ਹਨ।

ਸਾਵਿਤ੍ਰੀ ਨੂੰ ਸਾਰੇ ਹੀ ਭੈਣ ਜੀ ਕਰਕੇ ਸਦਦੇ ਹਨ ਤੇ ਉਸਦਾ ਬੜਾ ਮਾਨ ਕਰਦੇ ਹਨ ਉਸਦੇ ਭਰਾ ਲਈ ਸਾਰੇ ਹੀ ਆਪਾ ਵਾਰਨ ਲਈ ਤਿਆਰੀ ਕਰ ਰਹੇ ਹਨ। ਇਹ ਵੇਖਕੇ ਸਾਵਿਤ੍ਰੀ ਦਾ ਦਿਲ ਬਾਗ ੨ ਹੋਗਿਆ ਓਨ ਸਮਝਿਆ ਐਵੇਂ ਸਾਡੇ ਲੋਕਾਂ ਵਿਚ ਮਸ਼ਹੂਰ ਹੈ ਕਿ ਸਿਖ ਡਾਕੂ ਹਨ ਇਹ ਤਾਂ ਸਗੋਂ ਊਲਟਾ ਦੀਨਾਂ ਦੀ ਰਖਿਆ ਕਰਦੇ ਹਨ, ਹਾਂ ਜ਼ਾਲਮ ਤੁਰਕ ਹਾਕਮਾਂ ਦੇ ਪੱਕੇ ਵੈਰੀ ਹਨ ਜੇ ਇਹੋ ਜੇਹੇ ਆਦਮੀਆਂ ਨੂੰ ਡਾਕੂ ਆਖਦੇ ਹਨ ਤਦ ਤਾਂ ਸੁਵਰਗਾਂ ਨੂੰ ਛੱਡਕੇ ਵੀ ਇਹਨਾਂ ਵਿੱਚ ਆ ਵਸਨਾ ਚਾਹੀਦਾ ਹੈ, ਮੈਂ ਇਹਨਾਂ ਦੀ ਜਾਨ ਨ ਪਛਾਣ ਸਭਨੇ ਭੈਣ ਬਣਾ ਲਈ ਤੇ ਭਰੋਸਾ ਦਿੱਤਾ ਹੈ ਕਿ ਅਸੀਂ ਭੈਣਾ ਵਤ ਹੀ ਵਰਤਾਂਗੇ ਤੇ ਰਖਿਆ ਕਰਾਂਗੇ ਜੀਊਂਦੇ ਜੀ ਇਹ ਵੱਡੇ ਤੋਂ ਵੱਡੇ ਤੁਰਕ ਹਾਕਮ ਨੂੰ ਵੀ ਮੇਰੀ ਵਲ ਭੈੜੀ ਨਜ਼ਰ ਨਹੀਂ ਕਰਨ ਦੇਣਗੇ ਵਾਹ ਕੇਹੀ ਨਿਰਾਲੀ

ਦੁਨੀਆਂ ਹੈ ਜੇਹੜੇ ਸਾਡੇ ਵਿਚੋਂ ਹੀ ਹਿੰਦੂ ਲੋਕ
ਕੁਛ ਪੈਸਿਆਂ ਬਦਲੇ ਐਹੇ ਜੇਹੇ ਦੇਵਤਿਆਂ
ਦਾ ਘਾਤ ਕਰਾਂਉਦੇ ਹਨ ਉਹਨਾਂ ਦਾ
ਕਿਸ ਜੁਗ ਭਲਾ ਹੋਵੇਗਾ ਆਦਿਕ ।
ਏਸੇ ਪ੍ਰਕਾਰ ਦੇ ਖਿਆਲ ਸਾਵਿਤ੍ਰੀ
ਦੇਵੀ ਤੇ ਚਿੱਤ ਵਿੱਚ ਉੱਠਦੇ, ਇਹਨਾਂ ਦੋਹਾਂ
ਦਿਨਾਂ ਵਿੱਚ ਓਸ ਨੇ ਆਪਣੇ ਹੱਥੀਂ ਬੜੇ ਪ੍ਰੇਮ
ਨਾਲ ਪ੍ਰਸ਼ਾਦੇ ਬਣਾ ਕੇ ਖਾਲਸੇ ਨੂੰ ਛਕਾਏ ਤੇ
ਹੋਰ ਵੀ ਲੰਗਰ ਦੀ ਯਥਾ ਵਿਤ ਸੇਵਾ ਕੀਤੀ।
ਦੂਜੇ ਦਿਨ ਹੀ ਜਦ ਦੀਵਾਨ ਲੱਗਾ ਤਦ ਸਵੇਰੇ
ਆਸਾ ਦੀ ਵਾਰ ਦੇ ਭੋਗ ਮਗਰੋਂ ਜਥੇਦਾਰ ਨੇ
ਸਾਵਿਤ੍ਰੀ ਨੂੰ ਆਪਣੀ ਸਿਰਬੀਤੀ ਸੁਨਾਉਣ
ਲਈ ਕਿਹਾ ਤੇ ਸਾਵਿਤ੍ਰੀ ਨੇ ਵੀ ਜਿਸ ਪ੍ਰਕਾਰ
ਉਸਦਾ ਭਰਾ ਸਿੱਖ ਬਣਿਆ ਤੇ ਘਰੋਂ ਨਿਕਲ
ਗਿਆ ਉਸਦਾ ਬਾਣੀ ਨਾਲ ਪ੍ਰੇਮ ਤੇ ਹਰ ਰੋਜ਼
ਚੋਰੀ ੨ ਪਾਠ ਕਰਨਾ, ਮਾਪਿਆਂ ਨੇ ਉਸਦਾ
ਵਿਆਹ ਸਰਹਿੰਦ ਵਿੱਚ ਕਰਨਾ ਤੇ ਜਦੋਂ ਇਕ

ਵਾਰ ਆਪਣੇ ਪਿਓ ਨਾਲ ਜਾਂਦੀ ਹੋਈ ਬਾਗ
ਵਿੱਚ ਪੀਰ ਨੇ ਜ਼ਬਰਦਸਤੀ ਫੜੀ ਤੇ ਗਵਰਨਰ
ਦੇ ਮਹਲਾਂ ਵਿੱਚ ਪੁਚਾਈ ਕਾਜ਼ੀ ਨਾਲ ਗੱਲ
ਬਾਤ ਤੇ ਸਜ਼ਾ ਉਸਦਾ ਧਰਮ ਨ ਤਿਆਗਣ ਦਾ
ਸੰਕਲਪ ਆਦਿਕ ਸਭ ਕਥਾ ਆਖ ਸੁਣਾਈ
ਸਾਰੀ ਸੰਗਤ ਸੁਣਕੇ ਬੜੀ ਖੁਸ਼ ਹੋਈ ਕਿ ਬੀਬੀ
ਬੜੀ ਅਣਖ ਵਾਲੀ ਨਿਕਲੀ, ਹੋਵੇ ਵੀ ਕਿਉਂ
ਨਾ ਆਖਰ ਬਿਜਲਾਸਿੰਘ ਦੀ ਮਾਂ ਜਾਈ ਭੈਣ ਹੈ।

## ਪ੍ਰਕਰਣ ਅੱਠਵਾਂ

ਸਿੱਖ ਇਤਹਾਸ ਵਿੱਚ ਮੀਰ ਮਨੂੰ ਦਾ ਸਮਾਂ
ਬੜਾ ਹੀ ਦੁਖ ਦਾਈ ਤੇ ਜ਼ੁਲਮ ਭਰਿਆ ਬੀਤ
ਚੁਕਾ ਹੈ, ਇਹ ਉਸੇ ਜ਼ਮਾਨੇ ਦੀ ਗੱਲ ਹੈ ਕਿ
ਸਿੱਖਾਂ ਦੇ ਸਿਰਾਂ ਦਾ ਮੁਲ ੮੦) ਤੇ ੧੦੦)
ਪੈਂਦਾ ਸੀ, ਇਸ ਪਾਪੀ ਫੌਜਾਂ ਦੀਆਂ ਫੌਜਾਂ ਸਿੱਖਾਂ
ਦਾ ਖੁਰਾ ਖੋਜ ਮਿਟਾਉਣ ਲਈ ਸਾਰੇ ਪੰਜਾਬ

ਵਿੱਚ ਛੱਡ ਛੱਡੀਆਂ ਸਨ, ਏਥੇ ਹੀ ਬੱਸ ਨਹੀਂ ਆਪ ਵੀ ਬਹੁਤ ਵਾਰ ਸਿੱਖਾਂ ਦਾ ਸ਼ਕਾਰ ਕਰਨ ਲਈ ਜੰਗਲਾਂ ਵਿੱਚ ਤੇ ਪਹਾੜਾਂ ਵਿੱਚ ਜੱਥਾ ਜਾਂਦਾ, ਮਤਲਬ ਕੀ ਜਿੱਥੇ ਵੀ ਜਿਸ ਹਾਲ ਵਿੱਚ ਕੋਈ ਸਿੱਖ ਮਿਲ ਜਾਂਦਾ ਇਹ ਦੁਸ਼ਟ ਉਸਨੂੰ ਜੀਉਂਦਾ ਨ ਛੱਡਦਾ।

ਇੱਕ ਵਾਰ ਸ਼ਕਾਰ ਖੇਡਨ ਲਈ ਦੌਰੇ ਚੜ੍ਹਿਆ ਨਾਲ ਕਈ ਸੌ ਜੰਗੀ ਸੂਰਮੇ ਵੀ ਸਨ ਕਿ ਫਿਰਦਾ ਫਿਰਾਂਉਂਦਾ ਸਰਹਿੰਦ ਵੱਲ ਨੂੰ ਤੁਰ ਪਿਆ ਰਸਤੇ ਵਿੱਚ ਇੱਕ ਥਾਂ ਡੇਰਾ ਕਰਕੇ ਮੰਨੂੰ ਦੀ ਫ਼ੌਜ ਥਕੇਵਾਂ ਦੂਰ ਕਰ ਰਹੀ ਸੀ ਤੇ ਮੰਨੂੰ ਇੱਕ ਤੰਬੂ ਵਿੱਚ ਬੈਠਾ ਆਰਾਮ ਕਰ ਰਿਹਾ ਸੀ, ਨੌਕਰ ਚਾਕਰ ਐਹਲਕਾਰ ਵੀ ਸਭ ਉਸਦੇ ਪਾਸ ਬੈਠੇ ਗੱਪਾਂ ਮਾਹ ਰਹੇ ਸਨ ਕਿ ਚੋਬਦਾਰ ਨੇ ਆ ਕੇ ਆਖਿਆ ਗਰੀਬ ਪਰਵਰ ਬਾਹਰ ਇਕ ਹਿੰਦੂ ਖੜਾ ਹੈ ਤੇ ਆਪ ਨੂੰ ਮਿਲਨਾ ਚਾਹੁੰਦਾ ਹੈ ਆਖਦਾ ਹੈ ਕਿ ਸਿੱਖਾਂ ਬਾਬਤ ਕੋਈ ਖਬਰ

ਦੇਣੀ ਹੈ, ਇਹ ਸੁਣਕੇ ਮੰਨੂੰ ਨੇ ਝੱਟ ਉਸ ਨੂੰ ਅੰਦਰ ਸੱਦ ਲੀਤਾ।

ਉਸ ਹਿੰਦੂ ਨੇ ਆਉਂਦੇ ਸਾਰ ਹੀ ਜ਼ਮੀਨ ਉਪਰ ਢੇਹਕੇ ਸਾਸ਼ਟਾਂਗ ਪ੍ਰਨਾਮ ਕੀਤਾ ਤੇ ਹਜ਼ੂਰ ਦੇ ਬੁਲੰਦ ਇਕਬਾਲ ਦੀਆਂ ਕਈ ਅਸੀਸਾਂ ਦੇਂਦਾ ਹੋਇਆ ਜਦ ਉਠਕੇ ਖੜੋਤਾ ਤਦ ਮੰਨੂੰ ਨੇ ਪੁਛਿਆ।

ਮੰਨੂੰ—ਸੁਣਾ ਓਏ ਕਾਫਰਾ ਕੀ ਖਬਰ ਲਿਆਯਾ ਹੈਂ ?

ਹਿੰਦੂ—ਹਜ਼ੂਰ ਦਾ ਰਾਜ ਸਦਾ ਅਟੱਲ ਰਹੇ ਤਾਬੇਦਾਰ ਹਜ਼ੂਰ ਦੀ ਖਿਦਮਤ ਵਿੱਚ ਇਹ ਖਬਰ ਲੈਕੇ ਹਾਜ਼ਰ ਹੋਇਆ ਹੈ ਕਿ ਪਾਸ ਹੀ ਕੋਈ ਤਿੰਨ ਚਾਰ ਕੋਹ ਦੀ ਵਿੱਥ ਉੱਪਰ ਜੇਹੜਾ ਜੰਗਲ ਹੈ ਉਸ ਵੱਲ ਨੂੰ ਕਈ ਸਿੰਘ-ਣੀਆਂ ਸਿਰਾਂ ਉਪਰ ਰੋਟੀਆਂ ਲਈ ਜਾਂਦੀਆਂ ਹਨ, ਮੈਂ ਓਹਨਾਂ ਪਾਸੋਂ ਪਤਾ ਕਰ ਲਿਆ ਕਿ ਉਹ ਸਿੱਖਾਂ ਵਾਸਤੇ ਰੋਟੀਆਂ ਲਈ ਜਾ ਰਹੀਆਂ

ਹਨ ਤੇ ਜੰਗਲ ਵਿੱਚ ਜੇਹੜੇ ਸਿੱਖ ਲੁੱਕੇ ਛਿਪੇ ਹਨ ਉਹਨਾਂ ਨੂੰ ਪੁਚਾਉਣਗੀਆਂ। ਇਹ ਖਬਰ ਸੁਣਕੇ ਹੀ ਸਿੱਧਾ ਹਜ਼ੂਰ ਦੇ ਪਾਸ ਖਬਰ ਦੇਣ ਲਈ ਆਯਾ ਹਾਂ ਕਿ ਇਹਨਾਂ ਰਾਜਦ੍ਰੋਹੀ ਸਿੱਖ ਨੂੰ ਫੜਕੇ ਕੈਦ ਕੀਤਾ ਜਾਵੇ ਤੇ ਓਹਨਾਂ ਦ. ਰੋਟੀ ਆਦਿਕ ਨਾਲ ਸਹੈਤਾ ਕਰਨ ਵਾਲਿਆਂ ਨੂੰ ਕਰੜਾ ਡੰਡ ਦਿੱਤਾ ਜਾਏ।

ਮੰਨੂੰ—ਓਏ ਕਰਾੜਾ ਤੂੰ ਖਬਰ ਤਾਂ ਬੜੀ ਸੋਹਣੀ ਲਿਆਯਾ ਹੈਂ, ਤੂੰ ਤੇ ਸਰਕਾਰ ਦਾ ਬੜਾ ਖੈਰਖਾਹ ਹੈਂ (ਚੋਬਦਾਰ) ਨੂੰ ਇਸਨੂੰ ਜਾਕੇ ਖਜ਼ਾਨਚੀ ਪਾਸੋਂ ਸੌ ਰੁਪਯਾ ਇਨਾਮ ਲੈ ਦੇਹ, ਫੇਰ ਓਸ ਹਿੰਦੂ ਨੂੰ ਸ਼ਾਬਾਸ਼ ਦਿੱਤੀ, ਜਿਸ ਨਾਲ ਉਹ ਲੇਲੇ ਵਾਂਗ ਫੁਲਕੇ ਕੁੱਪਾ ਹੋਗਿਆ ਤੇ ਖੁਸ਼ੀਖੁਸ਼ੀ ਰੁਪਯੇ ਲੈਂਦਾਹੀ ਸੀ, ਕਿ ਖਜ਼ਾਨਚੀ ਨੇ ਓਸਦਾ ਨਾਮ ਪਤਾ ਲਿਖਕੇ ਆਖਿਆ ਮੇਰਾ ਹਿੱਸਾ ਵਿੱਚ ਕਿੰਨਾ ਹੈ? ਓਸਨੇ ੧੦) ਦਿਤੇ ਪਰ ਖਜ਼ਾਨਚੀਨੇ ਗੁੱਸੇ ਨਾਲ ਵਾਪਸਕਰਕੇਘੂਰ

ਵੱਟੀ ਤੇ ਕਿਹਾ ਜੇ ਚੌਥਾਈ ਹਿੱਸਾ ਗਿਣ ਦੇਂ
ਤਾਂ ਗੱਲ ਚੰਗੀ ਹਈ ਨਹੀਂ ਤੇ ਹੁਣੇ ਮੀਰਸਾਹਿਬ
ਨੂੰ ਆਖਕੇ ਸਾਰਾ ਹੀ ਜ਼ਬਤ ਕਰਾਕੇ ਉਲ-
ਟੀਆਂ ਜੁੱਤੀਆਂ ਪਵਾਊਂਗਾ। ਵਿਚਾਰੇਨੇ ਡਰਦੇ
ਮਾਰੇ ਪੰਡ਼ੀ ਹੀ ਢੇਰੀ ਕਰ ਦਿੱਤੇ, ਚੋਬਦਾਰ
ਤੇ ਖਜ਼ਾਨਚੀ ਨੇ ਆਪਸ ਵਿੱਚ ਵੰਡ ਲਏ।

ਮੀਰ ਮੰਨੂੰ ਨੇ ਉਸੇ ਵੇਲੇ ਫੌਜ ਨੂੰ ਤਿਆਰੀ
ਦਾ ਹੁਕਮ ਦਿੱਤਾ ਤੇ ਆਪ ਵੀ ਵਰਦੀ ਆਦਿਕ
ਪਾਕੇ ਝਟ ਪਟ ਤਿਆਰ ਹੋਗਿਆ, ਉਸ ਖੁਫੀਆ
ਆਦਮੀ ਦੇ ਦੱਸੇ ਪਤੇ ਉੱਪਰ ਝੱਟ ਮਿੰਟਾਂ
ਵਿੱਚ ਅੱਪੜੇ, ਅਜੇ ਉਹ ਸਿੰਘਣੀਆਂ ਦੀ ਟੋਲੀ
ਜੰਗਲ ਤੱਕ ਅੱਪੜੀ ਨਹੀਂ ਸੀ ਸਗੋਂ ਰਸਤੇ
ਵਿਚ ਹੀ ਸੀ ਕਿ ਇਹਨਾਂ ਜ਼ਾਲਮਾਂ ਦੀ ਅਣ-
ਗਿਣਤ ਫੌਜ ਨੇ ਜਾਕੇ ਓਹਨਾਂ ਨੂੰ ਘੇਰ ਲੀਤਾ,
ਓਹਨਾਂ ਵਿੱਚ ਕਈ ਜਵਾਨ ਕਈ ਬੁਢੀਆਂ
ਕਈਆਂ ਦੇ ਕੁਛੜ ਅੰਞਾਣੇ ਸਨ, ਪਾਪੀ ਨੇ
ਸਭਨਾਂ ਨੂੰ ਗ੍ਰਿਫਤਾਰੀ ਦਾ ਹੁਕਮ ਦਿਤਾ, ਫੇਰ

ਸਭ ਨੂੰ ਇਕ ਥਾਂ ਖੜਾ ਕਰਕੇ ਗਰਜਕੇ ਪੁਛਣ ਲੱਗਾ ਕਿ ਦੱਸੋ ਉਹ ਸਿੱਖ ਕਿੱਥੇ ਹਨ ਜਿਹਨਾਂ ਲਈ ਤੁਸੀਂ ਇਹ ਰੋਟੀਆਂ ਲੈ ਜਾ ਰਹੀਆਂ ਹੋ?

ਕੁਛ ਸਿੰਘਣੀਆਂ ਤਾਂ ਚੁਪ ਕਰ ਰਹੀਆਂ ਦੋ ਤਿੰਨਾਂ ਨੇ ਉੱਤਰ ਦਿੱਤਾ ਜੇ ਉਹ ਆਗਏ ਤਦ ਤੁਹਾਡੀ ਖੈਰ ਨਹੀਂ।

ਮੀਰ ਮੰਨੂੰ ਨੂੰ ਇਹ ਸੁਣਕੇ ਬੜਾ ਗੁੱ. ਆਇਆ ਤੇ ਬੋਲਿਆ ਹੱਛਾ ਜੇ ਤਾਂ ਉਹਨਾਂ ਦੇ ਰਹਿਣ ਤੇ ਲੁਕਣ ਦੀ ਥਾਂ ਦੱਸ ਦਿਓ ਤਦ ਤੁਹਾਨੂੰ ਸਭਨੂੰ ਛੱਡ ਦਿੱਤਾ ਜਾਏਗਾ ਤੇ ਜੇ ਨਾ ਦੱਸੋਗੀਆਂ ਤਦ ਸਭ ਨੂੰ ਕੈਦ ਕਰ ਲਿਆ ਜਾਏਗਾ।

ਸਿਘਣੀਆਂ—ਬੇਸ਼ਕ ਤੂੰ ਸਾਨੂੰ ਕੈਦ ਕਰ ਦੇਹ ਪਰ ਅਸੀ ਉਹਨਾਂ ਦੇ ਰਹਿਣ ਦੀ ਥਾਂ ਨਹੀਂ ਦੱਸ ਸਕਦੀਆਂ ਓਹ ਏਸੇ ਜੰਗਲ ਵਚੋਂ ਨਿਕਲਕੇ ਰੋਟੀਆਂ ਖਾ ਜਾਂਦੇ ਹਨ ਹੋਰ ਸਾਨੂੰ ਵਧੇਰੇ ਪਤਾ ਨਹੀਂ।

ਮੀਰ ਮੰਨੂੰ– ਨਹੀਂ, ਤੁਸੀਂ ਕਾਫ਼ਰਾਂ ਦਾ ਸਭ ਪਤਾ ਜਾਣਦੀਆਂ ਹੋ, ਪਰ ਦਸਦੀਆਂ ਨਹੀਂ, ਮੈਨੂੰ ਸਭ ਕੁਛ ਪਤਾ ਹੈ ਜਦ ਤੱਕ ਤੁਹਾਡੀ ਖੱਲੜੀ ਨਾ ਉਤਾਰੀ ਜਾਏ ਤੁਸੀਂ ਕਦੇ ਸਿੱਧੇ ਰਸਤੇ ਉੱਪਰ ਆਉਂਣ ਵਾਲਿਆਂ ਵਿੱਚੋਂ ਨਹੀਂ, ਉਹ ਕਾਫ਼ਰ ਤਾਂ ਮਰਦੇ ਮਰ ਜਾਂਦੇ ਹਨ ਪਰ ਕੋਈ ਪਤਾ ਨਹੀਂ ਦਸਦੇ, ਪਰ ਤੁਸੀਂ ਵੀ ਉਨ੍ਹਾਂ ਵਿੱਚੋਂ ਹੀ ਹੋ।

ਸਿੰਘਣੀਆਂ–ਪਾਪੀਆਂ ਦੇ ਕਾਬੂ ਆ ਗਈਆਂ ਹਾਂ ਜੋ ਤੁਹਾਡੀ ਮਰਜ਼ੀ ਹੈ ਕਰੋ, ਖੱਲੜੀ ਉਧੇੜੋ ਯਾ ਜਾਨੋਂ ਮਾਰੋ, ਤੁਸੀਂ ਹਾਕਮ ਥੋੜੇ ਹੋ ? ਤੁਸੀਂ ਤਾਂ ਕਿਸੇ ਜ਼ਮਾਨੇ ਦੇ ਰਾਖਸ਼ ਹੋ, ਜੇਹੜੇ ਆਪਣੀ ਹੀ ਪਰਜਾ ਨੂੰ ਖਾਣ ਲੱਗ ਪਏ ਹੋ, ਕਿਸੇ ਵੀ ਧਰਮ ਵਿਚ ਜ਼ਨਾਨੀਆਂ ਨੂੰ ਸਤਾਉਂਣਾ ਨਹੀਂ ਲਿਖਿਆ, ਪਰ ਤੁਸੀਂ ਜ਼ਨਾਨੀਆਂ ਤੇ ਬਾਲਾਂ ਉੱਪਰ ਵੀ ਜ਼ੁਲਮ ਕਰਨੋਂ ਨਹੀਂ ਟਲਦੇ ਤੇ ਐਵੇਂ ਮੁਸਲਮਾਨੀ

ਧਰਮ ਨੂੰ ਬਦਨਾਮ ਕਰ ਰਹੇ ਹੋ।

ਮੀਰ ਮੰਨੂੰ–ਤੁਸੀਂ ਕਾਫਰ ਹੋ ਤੁਹਾਡਾ ਮਾਰਨਾ ਹੀ ਸਵਾਬ (ਪੁੰਨ) ਹੈ, ਕਾਫਰ ਦੇ ਬੱਚਿਆਂ ਤੱਕ ਨੂੰ ਜੀਊਂਦੇ ਨਹੀਂ ਰਹਿਣ ਦੇਣਾ ਚਾਹੀਦਾ ਇਹ ਨੀਤੀ ਹੈ ਕਿਉਂਕਿ ਇਹੋ ਨਿੱਕੇ ੨ ਬੱਚੇ ਕੱਲਨੂੰ ਵੱਡੇ ਹੋਕੇ ਸਭ ਸਿਖਬਣ ਜਾਣੇ ਹਨ ਫੇਰ ਇਹਨਾਂ ਨੂੰ ਵਧਨ ਹੀ ਕਾਹਨੂੰ ਦੇਣਾ ਹੋਇਆ ਅਰ ਇਹ ਆਖਦੇ ਸਾਰ ਹੁਕਮ ਦਿੱਤਾ ਕਿ ਇੱਕ ਰੱਸੇ ਨਾਲ ਸਭ ਨੂੰ ਜਕੜ ਲਓ। ਪੈਹਰੇਦਾਰਾਂ ਨੇ ਹੁਕਮ ਸੁਣਦੇ ਸਾਰ ਉਹਨਾਂ ਵਿਚਾਰੀਆਂ ਨਿਰਅਪ੍ਰਾਧ ਇਸਤ੍ਰੀਆਂ ਨੂੰ ਰੱਸਿਆਂ ਨਾਲ ਜਕੜ ਲੀਤਾ ਤੇ ਉਦਾਲੇ ਫੌਜ ਦਾ ਪੈਹਰਾ ਲਾਕੇ ਸਰਹੰਦ ਨੂੰ ਤੋਰ ਦਿੱਤਾ ਸਰਹੰਦ ਵਿੱਚ ਜਾਕੇ ਉਹਨਾਂ ਨੂੰ ਵੱਡੀ ਜੇਹਲ ਵਿੱਚ ਡੱਕ ਦਿੱਤਾ ਗਿਆ।

ਮੀਰ ਮੰਨੂੰ ਤੇ ਗਵਰਨਰ ਨੇ ਮਿਲਕੇ ਉਸ ਰਾਤ ਖੂਬ ਸ਼ਰਾਬਾਂ ਉਡਾਈਆਂ ਤੇ ਨਾਚ ਮੁਜਰੇ

ਵਿੱਚ ਰਾਤ ਬਤੀਤ ਕੀਤੀ ਦਿਨ ਚੜ੍ਹਦੇ ਹੀ ਮੀਰ ਮੰਨੂੰ ਨੇ ਹੁਕਮ ਦਿੱਤਾ ਕਿ ਇਹਨਾਂ ਕੈਦੀਆਂ ਨੂੰ ਫੌਜ ਦੇ ਪੈਹਰੇ ਵਿੱਚ ਲਾਹੌਰ ਪੁਚਾ ਦਿੱਤਾ ਜਾਇ ਮੈਂ ਓਥੇ ਅੱਪੜਕੇ ਇਹਨਾਂ ਦਾ ਫੈਸਲਾ ਕਰਾਂਗਾ।

ਸਾਰੀ ਰਾਤ ਸਵਾਏ ਇੱਕ ਛਟਾਂਕ ਛੋਲੇ ਤੇ ਇੱਕ ਗਲਾਸ ਪਾਣੀ ਦੇ ਉਹਨਾਂ ਕੈਦਣਾਂ ਨੂੰ ਹੋਰ ਕੁਛ ਖਾਣ ਲਈ ਨ ਦਿੱਤਾ ਗਿਆ ਵਿਚਾ-ਰੀਆਂ ਦੇ ਬਾਲ ਬੱਚੇ ਭੁੱਖ ਨਾਲ ਵਿਲੂੰ ਵਿਲੂੰ ਕਰਦੇ ਸਨ ਪਰ ਉਹ ਪਾਪੀ ਸਨ ਕਿ ਕੱਖ ਪ੍ਰਵਾਹ ਨਹੀਂ ਸਨ ਕਰਦੇ। ਸਗੋਂ ਦੇਖ ਦੇਖਕੇ ਹੱਸਦੇ ਤੇ ਠੱਠੇ ਕਰਦੇ ਸਨ ਕਿਸੇ ਨੇ ਸੱਚ ਆਖਿਆ ਹੈ—"ਚਿੜੀਆਂ ਦੀ ਮੌਤ ਗਵਾਰਾਂ ਦਾ ਹਾਸਾ"।

ਦਿਨ ਚੜ੍ਹਦੇ ਸਾਰ ਹੀ ਉਹਨਾਂ ਕੈਦਣਾਂ ਨੂੰ ਫੌਜ ਦੇ ਪੈਹਰੇ ਹੇਠ ਲਾਹੌਰ ਵੱਲ ਨੂੰ ਤੋਰ ਦਿੱਤਾ ਗਿਆ, ਸਰਹੰਦ ਦੀ ਪੋਲੀਸ ਵੀ ਦਸ, ਪੰਦਰਾਂ

ਰੋਹ ਤੱਕ ਨਾਲ ਹੀ ਗਈ ਕਿਉਂਕਿ ਖਤਰਾ ਸੀ
ਕਿ ਜੇ ਸਿੱਖਾਂ ਨੂੰ ਪਤਾ ਲੱਗ ਗਿਆ ਤਦ ਉਹ
ਰਸਤੇ ਵਿਚੋਂ ਹੀ ਛੁਡਾਉਣ ਦਾ ਜਤਨ ਨ
ਕਰਨ, ਪੋਲੀਸ ਵਾਲਿਆਂ ਵਾਸਤੇ ਇਹੋ ਜੇਹੀ
ਡਿਊਟੀ ਬੜੀ ਦੁਖਦਾਈ ਹੁੰਦੀ ਹੈ ਕਿਉਂਕਿ
ਭੁਖੇ ਧਿਆਇਆਂ ਪੈਦਲ ਤੁਰਨਾਂ, ਫੇਰ ਖੱਟੀ
ਇੱਕ ਪੈਸੇ ਦੀ ਨਾ, ਏਸੇ ਪੁਲੀਸ ਦੇ ਕੁਝ
ਸਪਾਹੀ ਉਸ ਦਿਨ ਸ਼ਾਮ ਨੂੰ ਸਰਾਂ ਵਿੱਚ ਆਕੇ
ਠੈਹਰੇ ਸਨ ਤੇ ਥਕਾਵਟ ਦੇ ਕਾਰਨ ਸਰਾਂ ਵਿੱਚ
ਹੀ ਰਾਤ ਬਤੀਤ ਕੀਤੀ ਸੀ ਜਿੱਥੇ ਇਹਨਾਂ ਦੇ
ਵਿੱਚੋਂ ਇੱਕ ਸਪਾਹੀ ਦੀ ਤੇ ਪਹਿਰੇ ਵਾਲੇ ਦੀ
ਗੱਲ ਬਾਤ ਬਿਜਲਾ ਸਿੰਘ ਨੇ ਸੁੱਤੇ ਪਏ
ਸੁਣੀ ਸੀ।

## ਪ੍ਰਕਰਣ ਨਾਵਾਂ

ਕਾਹਨੂਵਾਨ ਦੀ ਭੀੜੀ ਜੂਹ ਦੇ ਠੀਕ
ਵਿਚਕਾਰ ਛੰਭ ਦੇ ਇਕ ਕੰਢੇ ਉੱਪਰ ਰਹਿਰਾਸ

ਜੀ ਦਾ ਦੀਵਾਨਸਜ ਰਿਹਾਸੀ,ਸੂਦਾਰਸੁੱਖਾਸਿੰਘ
ਜੀ ਜੱਥੇਦਾਰ ਤੇ ਹੋਰ ਸਾਰੇ ਜੱਥੇ ਦੇ ਸਿੰਘ
ਬੜੇ ਪ੍ਰੇਮ ਨਾਲ ਰਹਿਰਾਸ ਦਾ ਪਾਠ ਸ੍ਰਵਨ
ਕਰ ਰਹੇ ਹਨ, ਸੰਧਿਆਂ ਦਾ ਵੇਲਾ ਮਿੱਠੀ ੨
ਹਵਾ ਦੇ ਹੁਲਾਰੇ ਇਸ ਵੇਲੇ ਜੀਵਨ ਦੇ ਸੁਖ
ਨੂੰ ਬੜਾ ਹੀ ਰਸਦਾਇਕ ਤੇ ਅਨੰਦ ਦਾਇਕ
ਬਣਾ ਰਹੇ ਹਨ, ਸਾਰੀ ਸੰਗਤ ਇਕ ਚਿਤ
ਹੋਈ ਪਾਠ ਸੁਣ ਰਹੀ ਹੈ। ਐਨ ਭੋਗ ਪੈਣ
ਦੇ ਵੇਲੇ ਜੱਥੇਦਾਰ ਜੀਨੇਉੱਠਕੇ ਬੇਨਤੀ ਕੀਤੀ
ਕਿ ਖਾਲਸਾ ਜੀ ! ਭਾਈ ਬਲਬੀਰ ਸਿੰਘ ਜੀ
ਗੁਪਤ ਮਹਿਕਮੇ ਵਾਲੇ ਅੱਜ ਵਾਪਸ ਮੁੜ ਆਏ
ਹਨ ਤੇ ਜੋ ਕੁਛ ਅੱਖੀਂ ਡਿੱਠਾ ਯਾ ਕੰਨੀ
ਸੁਣਿਆਂ ਹਾਲ ਉਹ ਆਪ ਨੂੰ ਸੁਨਾਉਣਗੇ,
ਜਦ ਉਹ ਸਭ ਹਾਲ ਸੁਨਾ ਲੈਣਗੇ ਤਾਂ ਪਿਛੋਂ
ਉਸ ਪਰ ਵਿਚਾਰ ਹੋਵੇਗੀ ਤੇ ਫੈਸਲਾ ਹੋਕੇ
ਮੋਰਚਾ ਲਾ ਦਿੱਤਾ ਜਾਏਗਾ, ਸਾਰੀ ਸੰਗਤ
ਹਾਲਾਤ ਤੋਂ ਜਾਣੂੰ ਹੋਕੇ ਆਪੋ ਆਪਣੀ ਰਾਏ

ਕਾਇਮ ਕਰੇ।

ਇਸਦੇ ਮਗਰੋਂ ਬਲਬੀਰ ਸਿੰਘ ਨੇ ਉੱਠਕੇ ਸਭ ਸੰਗਤ ਨੂੰ ਵਾਹਿਗੁਰੂ ਜੀ ਕੀ ਫਤੇ ਬੁਲਾਈ ਤੇ ਪਿਛੋਂ ਆਖਣਾ ਸ਼ੁਰੂ ਕੀਤਾ।

ਖ਼ਾਲਸਾ ਜੀ! ਆਪ ਵੱਲੋਂ ਮੈਨੂੰ ਤੇ ਭਾਈ ਬਿਜਲਾ ਸਿੰਘ ਜੀ ਨੂੰ ਦੁਸ਼ਟ ਮੀਰ ਮੁਈਯਨ-ਦੀਨ ਦੇ ਹੱਥ ਆਈਆਂ ਸਿੰਘਣੀਆਂ ਬਾਬਤ ਖਬਰ ਲਿਆਉਣ ਦਾ ਕੰਮ ਸਪੁਰਦ ਕੀਤਾ ਗਿਆ, ਅਸੀਂ ਹੁਕਮ ਨੂੰ ਸਿਰ-ਮੱਥੇ ਉੱਪਰ ਰੱਖਕੇ ਤੇ ਗੁਰੂ ਕਰਤਾਰ ਦੇ ਆਸਰੇ ਏਥੋਂ ਚੱਲ ਪਏ, ਜਦ ਅਸੀਂ ਰਾਤ ਨੂੰ ਸਰਾਂ ਵਿਚ ਟਿਕੇ ਤਦ ਐਸੀ ਗੁਰੂ ਦੀ ਕ੍ਰਿਪਾ ਸਾਡੇ ਉੱਪਰ ਹੋਈ ਉਸੇ ਗਾਰਦ ਵਿਚੋਂ ਇਕ ਸਪਾਹੀ ਸਾਡੇ ਪਾਸ ਹੀ ਠੇਕੇਦਾਰ ਦੇ ਕੋਲ ਆਕੇ ਹੁੱਕਾ ਪੀਣ ਲੱਗ ਪਿਆ ਤੇ ਇਕ ਹੋਰ ਪੈਹਰੇ ਵਾਲਾ ਸਪਾਹੀ ਵੀ ਰਾਤਬਤਾਉਣ ਤੇ ਹੁੱਕਾ ਪੀਣ ਲਈ ਉਸਦੇਕੋਲ ਆ ਬੈਠਾ, ਗੱਲੋ ਗੱਲ ਚੱਲ ਪਈ ਤੇ ਪੈਹਟੇ-

ਦਾਰ ਨੇ ਉਸਨੂੰ ਪੁਛਿਆ—"ਭਈ ਜਵਾਨਾਂ ਤੂੰ ਕਿਥੋਂ ਆਯਾ ਹੈਂ ?" ਉਸਨੇ ਸਿੰਘਣੀਆਂ ਦੇ ਫੜੇ ਜਾਣ ਦੀ ਸਾਰੀ ਵਿਥਿਆ ਆਖ ਸੁਣਾਈ ਤੇ ਅੰਤ ਵਿਚ ਆਖਿਆ ਕਿ ਅੱਜ ਉਸ ਜੱਥੇ ਨੂੰ ਮੀਰਮੰਨੂੰ ਦੇ ਹੁਕਮ ਨਾਲ ਲਾਹੌਰ ਨੂੰ ਤੋਰਕੇ ਆਏ ਹਾਂ ਤੇ ਮੀਰਮੰਨੂੰ ਲਾਹੌਰ ਅੱਪੜਕੇ ਉਹਨਾਂ ਬਾਬਤ ਫੈਸਲਾ ਕਰੇਗਾ, ਅੱਗੋਂ ਹੁਣ ਤੁਸੀਂ ਆਪ ਸਮਝ ਲਓ ਕਿ ਉਹਨਾਂ ਮਾਈਆਂ ਤੇ ਭੈਣਾਂ ਨੂੰ ਕਿੰਨਾਂ ਕੁ ਕਸ਼ਟ ਉਸ ਦੁਸ਼ਟ ਹੱਥੋਂ ਸਹਿਣਾ ਪਊ। ਕੌਣ ਨਹੀਂ ਜਾਣਦਾ ਕਿ ਮੀਰ ਮੰਨੂੰ ਦੇ ਹੱਥ ਆਯਾ ਸਿੱਖ ਕਦੇ ਬੱਚਕੇ ਨਹੀਂ ਜਾ ਸਕਦਾ, ਸੋ ਮੇਰੀ ਜਾਚੇ ਤਾਂ ਰਤਾ ਢਿੱਲ ਨਹੀਂ ਕਰਨੀ ਚਾਹੀਦੀ, ਉਨ੍ਹਾਂ ਮਾਈਆਂ ਤੇ ਭੈਣਾਂ ਨੇ ਕੋਈ ਕਮਜ਼ੋਰੀ ਨਹੀਂ ਵਿਖਾਈ, ਸਗੋਂ ਸਿੰਘਣੀਆਂ ਵਾਂਗ ਹੀ ਦੁਸ਼ਟ ਨੂੰ ਕਰਾਰੇ ਉੱਤਰ ਦੇਂਦੀਆਂ ਰਹੀਆਂ ਹਨ, ਮੰਨੂੰ ਨੇ ਬਥੇਰਾ ਉਨ੍ਹਾਂ ਨੂੰ ਛੱਡ ਦੇਣ ਦਾ ਲਾਲਚ ਦਿੱਤਾ

ਤੇ ਆਖਿਆ ਕਿ ਤੁਸੀਂ ਸਾਨੂੰ ਸਿੱਖਾਂ ਦਾ ਖੋਜ
ਦੱਸਦਿਓ ਤੇ ਤੁਹਾਨੂੰ ਹੁਣੇ ਛੱਡਦਿੱਤਾ ਜਾਇਗਾ,
ਪਰ ਉਨ੍ਹਾਂ ਇਕੋ ਉੱਤਰ ਦਿੱਤਾ ਕਿ ਸਾਨੂੰ ਕੁਛ
ਪਤਾ ਨਹੀਂ,ਅਸੀਂ ਕੁਛ ਨਹੀਂ ਦੱਸ ਸਕਦੀਆਂ।
ਸੁਣਿਆਂ ਹੈ ਕਿ ਇਸੇ ਗੱਲੋਂ ਮੰਨੂੰ ਨੇ ਨਰਾਜ਼
ਹੋਕੇ ਉਨ੍ਹਾਂ ਨੂੰ ਕੈਦ ਕਰਕੇ ਲਾਹੌਰ ਭੇਜ ਦਿੱਤਾ
ਹੈ ਤੇ ਓਥੇ ਜਾਕੇ ਉਨ੍ਹਾਂ ਨੂੰ ਕਰੜੇ ਤੋਂ ਕਰੜੇ
ਤਸੀਹੇ ਦੇਵੇਗਾ।

ਸੱਚ ਇਕ ਗੱਲ ਹੋਰ ਚੇਤੇ ਆਈ ਕਿ ਓਸੇ
ਸਰਾਂ ਵਿੱਚ ਸਾਨੂੰ ਇਹ ਵੀ ਪਤਾ ਲੱਗਾ ਕਿ
ਇਕ ਅਬਲਾ ਇਸਤ੍ਰੀ ਨੂੰ ਦੂਜੇ ਦਿਨ ੫੦ ਬੈਤਾਂ
ਦੀ ਸਜ਼ਾ ਦੇਣੀ ਨੀਯਤ ਹੋਈ ਹੈ, ਕਿਉਂਕਿ
ਉਸਨੇ ਕਾਜ਼ੀ ਨੂੰ ਇਕ ਦੋ ਗੱਲਾਂ ਖਰੀਆਂ ੨
ਸੁਣਾਈਆਂ ਸਨ ਤੇ ਦੀਨ ਕਬੂਲ ਨਹੀਂ ਸੀ
ਕੀਤਾ, ਇਸ ਲਈ ਭਾਈ ਬਿਜਲਾ ਸਿੰਘ ਜੀ
ਤਾਂ ਉਸਨੂੰ ਛੁਡੌਣ ਲਈ ਓਥੇ ਹੀ ਰਹਿ ਗਏ
ਸਨ ਤੇ ਆਸ ਹੈ ਕਿ ਅੱਜ ਉਹ ਜ਼ਰੂਰ ਉਸ

ਅਬਲਾ ਇਸਤ੍ਰੀ ਦੀ ਸਹਾਇਤਾ ਕਰਨ ਦੇ ਅਪ੍ਰਾਧ ਵਿੱਚ ਤੁਰਕਾਂ ਦੀ ਕੈਦ ਭੁਗਤ ਰਿਹਾ ਹੋਵੇਗਾ। ਇਹ ਗੱਲ ਸੁਣਕੇ ਸਭ ਦੇ ਲੂੰ ਕੰਡੇ ਹੋ ਗਏ ਤੇ ਸਭ ਦੇ ਮੂੰਹੋਂ ਵਾਹਿਗੁਰੂ ੨ ਸ਼ਬਦ ਦੀ ਧੁਨੀ ਨਿਕਲੀ। ਬਲਬੀਰ ਸਿੰਘ ਨੇ ਫੇਰ ਆਖਿਆ ਕਿ ਖਾਲਸਾ ਜੀ ! ਮੋਰਚੇ ਦੋਵੇਂ ਫਤੇ ਕਰਨ ਵਾਲੇ ਹਨ ਤੇ ਢਿੱਲ ਰਤਾ ਵੀ ਨਹੀਂ ਲਾਉਂਣੀ ਚਾਹੀਦੀ, ਕਿਉਂਕਿ ਵੈਰੀ ਜ਼ਰੂਰ ਸਾਡੇ ਭਰਾ ਤੇ ਭੈਣਾਂ ਨੂੰ ਤਸੀਹੇ ਦੇ ਰਿਹਾਹੋਵੇਗਾ ਤੇ ਡਰ ਹੈ ਜੇ ਅਸੀਂ ਵੇਲੇ ਸਿਰ ਨਾ ਅੱਪੜੇ ਤਦ ਕਈ ਵਿੱਚੋਂ ਸ਼ਹੀਦੀਆਂ ਪਾ ਜਾਣਗੇ। ਇਸਤੋਂ ਉਪ੍ਰੰਤ ਭਾਈ ਬਲਬੀਰ ਸਿੰਘ ਜੀ ਬੈਠ ਗਏ, ਸੰਗਤ ਵਿੱਚ ਵਿਚਾਰ ਹੁੰਦੀ ਰਹੀ, ਕਈ ਵਿਚਾਰਾਂ ਪ੍ਰਗਟਕੀਤੀਆਂਗਈਆਂ,ਅੰਤ ਨੂੰ ਇਕ ਪੰਜਾਂਪਿਆਰਿਆਂ ਦੀ ਕਮੇਟੀ ਬਣਾਈ ਗਈ ਤੇ ਉਸਨੇ ਵਿਚਾਰ ਪੂਰਬਕ ਇਹ ਫੈਸਲਾ ਕੀਤਾ ਕਿ ਸਾਰਾ ਜੱਥਾ ਇਕ ਦਮ ਲਾਹੌਰ ਨੂੰ ਕੂਚ

ਬੋਲ ਦੇਵੇ ਤੇ ਬੇਖਬਰੀ ਵਿੱਚ ਲਾਹੌਰ ਉੱਪਰ ਹੱਲਾ ਕਰਕੇ ਨਾਲੇ ਤਾਂ ਸਿੰਘਣੀਆਂ ਨੂੰ ਛੁਡਾ ਲਿਆ ਜਾਵੇ ਤੇ ਨਾਲੇ ਵੱਡੇ ੨ ਪਠਾਨ ਰਈਸਾਂ ਨੂੰ ਲੁੱਟਕੇ ਖਾਲਸੇ ਦਾ ਖਾਲੀ ਖਜ਼ਾਨਾ ਭਰਪੂਰ ਕੀਤਾ ਜਾਏ। ਪਰ ਇਸ ਜੱਥੇ ਵਿੱਚੋਂ ਹੀ ੫੦ ਸੱਠ ਆਦਮੀ ਇਕ ਜੱਥਾ ਬਣਾਕੇ ਸਰਹਿੰਦ ਅਪੜਨ ਤੇ ਭਾਈ ਬਿਜਲਾ ਸਿੰਘ ਜੀ ਨੂੰ ਛੁਡਾਕੇ ਸਿੱਧੇ ਲਾਹੌਰ ਅਪੜਕੇ ਆਪਣੇ ਵੱਡੇ ਜੱਥੇ ਨਾਲ ਆ ਮਿਲਨ।

ਉਪ੍ਰੋਕਤ ਵਿਚਾਰ ਨੂੰ ਸਭ ਨੇ ਪਸਿੰਦ ਕੀਤਾ ਤੇ ਅਗਲੀ ਭਲਕ ਸਵੇਰੇ ਹੀ ਦੋ ਜੱਥੇ ਬਣਾਕੇ ਵੱਡਾ ਜੱਥਾ ਤਾਂ ਸ੍ਰਦਾਰ ਸੁੱਖਾ ਸਿੰਘ ਜੀ ਦੀ ਜਥੇਦਾਰੀ ਹੇਠ ਲਾਹੌਰ ਨੂੰ ਰਵਾਨਾ ਹੋਗਿਆ ਤੇ ਬਾਕੀਦਾ ਸੌ ਆਦਮੀਆਂ ਦਾ ਜੱਥਾ ਸਰਹਿੰਦ ਵਲ ਨੂੰ ਭਾਈ ਬਿਜਲਾ ਸਿੰਘ ਨੂੰ ਛੁਡਾਉਣ ਲਈ ਰਵਾਨਾ ਹੋ ਪਿਆ।

# ਪ੍ਰਕਰਣ ਦਸਵਾਂ

ਲਾਹੌਰ ਸ਼ਹਿਰ ਤੋਂ ਮੀਲ ਕੁ ਦੀ ਵਿੱਥ ਉੱਪਰ ਪੱਕੀਆਂ ਇੱਟਾਂ ਦੀ ਇੱਕ ਪੱਕੀ ਇਮਾ-ਰਤ ਬਣੀ ਹੋਈ ਹੈ ਇਹ ਕਦੋਂ ਤੇ ਕਿਸ ਮਤਲਬ ਲਈ ਬਣਾਈ ਗਈ ਇਸ ਬਾਬਤ ਕੋਈ ਨਹੀਂ ਦੱਸ ਸਕਦਾ। ਹਾਂ ਪਰ ਅੱਜ ਕੱਲ ਇਸਨੂੰ ਲਾਹੌਰ ਦੇ ਤੁਰਕ ਨੇ ਅਪ੍ਰਾਧੀਆਂ ਤੇ ਨਿਰ ਅਪ੍ਰਾਧੀਆਂ ਨੂੰ ਤੰਗ ਕਰਨ ਲਈ ਇਸਨੂੰ ਕੈਦਖਾਨਾ ਬਣਾ ਰੱਖਿਆ ਹੈ ਇਹ ਇੱਕ ਵੱਡਾ ਲੰਮਾਂ ਚੌੜਾ ਅਹਾਤੇ ਦੀ ਸ਼ਕਲ ਦਾ ਮਕਾਨ ਹੈ, ਇਸਦੇ ਵਿੱਚ ਸੈਂਕੜੇ ਹੀ ਕੋਠੜੀਆਂ ਹਨ ਤੇ ਦੋ ਚਾਰ ਦਲਾਨ ਵੀ ਹਨ, ਏਸ ਕੈਦਖਾਨੇ ਵਿੱਚ ਉਵ ਤਾਂ ਹਰ ਰੋਜ਼ ਕੈਦੀਆਂ ਦੀ ਚੈਹਲ ਪੈਹਲ ਰਹਿੰਦੀ ਹੈ ਪਰ ਪਿਛਲੇ ਦੋ ਦਿਨਾਂ ਤੋਂ ਖਬਰ ਨਹੀਂ ਏਥੇ ਇੱਕ ਜ਼ਨਾਨੀਆਂ ਦੀ ਟੋਲੀ ਕਿਵੇਂ ਆਈ ਹੋਈ ਹੈ। ਸਭ ਨੂੰ ਇੱਕ

ਹਾਲ ਜਿਹੇ ਕਮਰੇ ਵਿੱਚ ਰੱਖਿਆ ਹੋਇਆ
ਹੈ ਭਾਵੇਂ ਇਹ ਕਮਰਾ ਉਹਨਾਂ ਲਈ ਬਿਲਕੁਲ
ਹੀ ਭੀੜਾ ਹੈ ਪਰ ਫੇਰ ਭੀ ਉਹ ਵਿਚਾਰੀਆਂ
ਔਖੀਆਂ ਸੌਖੀਆਂ ਆਪਣੀ ਕੈਦ ਦੇ ਦਿਨ
ਪੂਰੇ ਕਰ ਰਹੀਆਂ ਹਨ, ਦੋ ਦਿਨ ਤੋਂ ਇਹਨਾਂ
ਨੂੰ ਦਿਨ ਰਾਤ ਵਿੱਚ ਕੇਵਲ ਇਕ ਵਾਰ ਇੱਕ
ਇੱਕ ਛੋਲਿਆਂ ਦੀ ਰੋਟੀ ਤੇ ਇਕ ੨ ਕਟੋਰਾ
ਪਾਣੀ ਦਾ ਮਿਲਦਾ ਹੈ, ਭੁੱਖ ਨਾਲ ਸਭ ਦੀਆਂ
ਆਂਦਰਾਂ ਵਿਲੂੰ ੨ ਕਰਦੀਆਂ ਹਨ ਪਰ ਕੋਈ
ਚਾਰਾ ਨਹੀਂ, ਦੁਸ਼ਟ ਤੁਰਕ ਹਾਕਮ ਦੀ ਕੈਦ
ਵਿਚ ਪਈਆਂ ਕਰਤਾਰ ਦਾ ਭਾਣਾ ਮਨਾ ਰਹੀਆਂ
ਹਨ। ਆਪ ਤਾਂ ਉਹਨਾਂ ਔਖੇ ਸੁਖਾਲੇ ਦਿਨ
ਕਟੀ ਕਰ ਲਈ ਪਰ ਜਿਨ੍ਹਾਂ ਦੇ ਕੁੱਛੜ
ਅੰਵਾਣੇ ਬਾਲ ਹਨ ਤੇ ਉਹ ਭੁੱਖ ਨਾਲ ਵਿਲੂੰ
ਵਿਲੂੰ ਕਰ ਰਹੇ ਹਨ, ਮਾਵਾਂ ਆਪਣੇ ਬੱਚਿਆਂ
ਦੀ ਇਹ ਦਸ਼ਾ ਦੇਖਕੇ ਬੇਚੈਨ ਹੋ ਜਾਂਦੀਆਂ
ਹਨ, ਬਿਨਾਂ ਬਾਲਾਂ ਵਾਲੀਆਂ ਦੇ ਇੱਕ ਇਕ

ਰੋਟੀ ਵਿਚੋਂ ਹੀ ਚੱਪਾ ਚੱਪਾ ਬਾਲਾਂ ਵਾਲੀਆਂ ਨੂੰ ਵੰਡ ਦਿੱਤਾ ਪਰ ਇਸ ਨਾਲ ਕੀ ਬਣਦਾ ਸੀ ਇਹ ਦੇਖਕੇ ਕਈਆਂ ਦੇ ਨੇਤ੍ਰਾਂ ਵਿਚੋਂ ਨੀਰ ਚੱਲ ਪਿਆ । ਮਾਵਾਂ ਆਪਣੇ ਦੁੱਖ ਨੂੰ ਤਾਂ ਕੱਟ ਹੀ ਲੈਂਦੀਆਂ ਹਨ ਪਰ ਨਿੱਕੇ ੨ ਦੁੱਧ ਚੁੰਘਦੇ ਬੱਚਿਆਂ ਦਾ ਭੁਖ ਨਾਲ ਤੜਫਨਾ ਤੇ ਵਿਲੂੰ ੨ ਕਰਨਾ ਭੁਲਾ ਮਾਵਾਂ ਕਦ ਸਹਾਰ ਸਕਦੀਆਂ ਹਨ ਉਹਨਾਂ ਦੀ ਬੇਕਰਾਰੀ ਤੱਕਕੇ ਪੱਥਰ ਦਿਲ ਵੀ ਮੋਮ ਹੋ ਜਾਂਦੇ ਸਨ ਪਰ ਜ਼ਾਲਮਾਂ ਨੂੰ ਰਤਾ ਤਰਸ ਨਹੀਂ ਸੀ ਆਉਂਦਾ, ਇਹਨਾਂ ਸਿੰਘ ਣੀਆਂ ਨੇ ਤੁਰਕਾਂ ਦੇ ਜ਼ੁਲਮ ਡਿੱਠੇ ਸਨ ਇਸੇ ਲਈ ਓਹਨਾਂ ਨੂੰ ਆਸ ਸੀ ਕਿ ਸਾਡੇ ਨਾਲ ਵੀ ਕੋਈ ਭੈੜਾ ਸਲੂਕ ਜ਼ਰੂਰ ਹੋਵੇਗਾ, ਓਹਨਾਂ ਆਪਣੇ ਪੁਤ੍ਰਾਂ ਤੇ ਪਤੀਆਂ ਤੇ ਸੰਬੰਧੀਆਂ ਦੇ ਦੁੱਖਾਂ ਦੇ ਨਜ਼ਾਰੇ ਆਪਣੀਂ ਅੱਖੀਂ ਡਿੱਠੇ ਸਨ, ਓਹਨਾਂ ਨੂੰ ਪਤਾ ਸੀ ਕਿ ਸਿੱਖਾਂ ਨੂੰ ਕਿਸ ਤਰਾਂ ਦੇ ਤਸੀਹੇ ਦੇ ਦੇਕੇ ਸ਼ਹੀਦ ਕਰ ਦਿੱਤਾ

ਜਾਂਦਾ ਹੈ ਪਰ ਓਹਨਾਂ ਨੂੰ ਇਹ ਵੀ ਪਤਾ ਸੀ ਕਿ ਸਾਡੇ ਬੀਰ ਕਦੇ ਧਰਮ ਨੂੰ ਪਿੱਠ ਨਹੀਂ ਦੇਂਦੇ ਹੱਸ ੨ ਸ਼ਹੀਦੀਆਂ ਪਾਉਂਦੇ ਰਹੇ ਹਨ, ਇਸ ਲਈ ਓਹਨਾਂ ਨੂੰ ਵੀ ਇਹਨਾਂ ਜ਼ਾਲਮਾਂ ਦੇ ਹੱਥੋਂ ਕਿਸੇ ਚੰਗੇ ਸਲੂਕ ਦੀ ਆਸ ਨਹੀਂ ਸੀ ਹੋ ਸਕਦੀ ਤੇ ਓਹ ਹਰ ਇੱਕ ਦੁੱਖ ਨੂੰ ਸਹਾਰਨ ਲਈ ਤਿਆਰ ਹੋ ਰਹੀਆਂ ਸਨ।

ਓਹਨਾਂ ਦਾ ਕਿਆਸ ਠੀਕ ਨਿਕਲਿਆ ਤੇ ਜਿਸ ਭੈੜੇ ਸਲੂਕ ਦੀ ਓਹਨਾਂ ਨੂੰ ਆਸ ਸੀ ਉਹ ਹੁਣੇ ਸ਼ੁਰੂ ਹੋਣ ਵਾਲਾ ਹੀ ਸੀ। ਦੁਸ਼ਟ ਮੀਰ ਮੰਨੂੰ ਅੱਜ ਦੌਰੇ ਉਪਰੋਂ ਵਾਪਸ ਲਾਹੌਰ ਆ ਪਹੁੰਚਾ ਹੈ ਅਤੇ ਜੇਹੀ ਆਸ ਹੋ ਸਕਦੀ ਸੀ ਓਸਨੇ ਆਉਂਦੇ ਸਾਰ ਹੀ ਪੇਹਰੇ-ਦਾਰਾਂ ਦੇ ਨਾਮ ਇਹ ਕਰੜਾ ਹੁਕਮ ਭੇਜਿਆ: ਕਿ ਕਾਫਰ ਸਿੰਘਣੀਆਂ ਨੂੰ ਜੋ ਸਰਹੰਦੋਂ ਆਈਆਂ ਹਨ ਤੇ ਕੈਦਖਾਨੇ ਅੰਦਰ ਬੰਦ ਹਨ ਓਹਨਾਂ ਨੂੰ ਸਮਝਾ ਬੁਝਾਕੇ ਦੀਨ ਇਸਲਾਮ

ਕਬੂਲ ਕਰਨ ਲਈ ਤਿਆਰ ਕੀਤਾ ਜਾਏ।

ਇਸ ਹੁਕਮ ਨੂੰ ਵਰਤੋਂ ਵਿੱਚ ਲਿਆਵਨ ਲਈ ਉਸੇ ਵੇਲੇ ਇੱਕ ਬੜੇ ਬਦੇ ਮੌਲਵੀ ਸਾਹਿਬ ਨੂੰ ਸਦਿਆ ਗਿਆ ਤੇ ਸਿੰਘਣੀਆਂ ਨੂੰ ਇੱਕਠੀਆਂ ਕਰਕੇ ਮੁਸਲਮਾਨੀ ਧਰਮ ਦਾ ਉਪਦੇਸ਼ ਦੇਣਾਂ ਮੁੱਲਾਂ ਨੇ ਸ਼ੁਰੂ ਕੀਤਾ, ਮੌਲਵੀ ਨੇ ਆਖਿਆ ਐ ਨੇਕਬਖਤੋ ! ਖੁਦਾ ਦਾ ਸ਼ੁਕਰ ਕਰੋ ਕਿ ਤੁਹਾਨੂੰ ਇਹ ਸੋਹਣਾ ਮੌਕਾ ਹੱਥ ਲੱਗਾ ਹੈ ਤੁਸੀ ਅਪਣੇ ਖਾਵੰਦਾਂ ਨਾਲ ਜੰਗਲਾਂ ਵਿੱਚ ਪਾਟੇ ਪੁਰਾਣੇ ਕਪੜਿਆਂ ਨੇ ਘਾਹ ਘੂਹ ਖਾਕੇ ਗੁਜ਼ਾਰਾ ਕਰਦੀਆਂ ਸਾਓ ਹੁਣ ਤੁਹਾਨੂੰ ਇਸ ਭੈੜੀ ਜ਼ਿੰਦਗੀ ਤੋਂ ਕੱਢਕੇ ਤੁਹਾਨੂੰ ਰੇਸ਼ਮ ਅਤਲਸ ਤੇ ਕੀਮਖਾਬ ਦੀਆਂ ਪੋਸ਼ਾਕਾਂ ਪਵਾਕੇ ਤੁਹਾਨੂੰ ਬੜੇ ਅਰਾਮ ਤੇ ਸੁਖਦਾ ਜੀਵਨ ਬਤੀਤ ਕਰੌਣ ਦਾ ਬੰਦੋਬਸਤ ਕੀਤਾ ਗਿਆ ਹੈ ਤੁਹਾਨੂੰ ਸੂਬੇਦਾਰ ਸਾਹਿਬ ਦਾ ਹਸਾਨ ਮੰਨਣਾ ਚਾਹੀਦਾ ਹੈ ਕਿ ਓਹ ਤੁਹਾਨੂੰ ਕਾਫਰਾਂ ਨੂੰ ਜਾਨੋ

ਮਾਰਨ ਦੀ ਥਾਂ ਤੁਹਾਡੇ ਉਪਰ ਤਰਸ ਖਾ ਰਿਹਾ ਹੈ ਤੇ ਤੁਹਾਨੂੰ ਨਰਕਾਂ ਵਿੱਚੋਂ ਕਢਕੇ ਸੁਵਰਗਾਂ ਵਿੱਚ ਪੁਚਾ ਰਿਹਾ ਹੈ, ਸਿਖ ਕਾਫਰ ਹਨ ਤੇ ਮੁਸਲਮਾਨ ਮੋਮਨ ਇਸ ਲਈ ਸਿਖੀ ਨੂੰ ਛੱਡਕੇ ਤੁਹਾਨੂੰ ਦੀਨ ਕਬੂਲ ਕਰ ਲੈਣਾ ਚਾਹੀਦਾ ਹੈ ਅਤੇ ਤੁਹਾਨੂੰ ਕਾਫਰ ਸਿਖਾਂ ਦੀ ਵੀ ਆਸ ਲਾਹ ਛੱਡਨੀ ਚਾਹੀਦੀ ਹੈ ਕਿਉਂਕਿ ਜਿਨ੍ਹਾਂ ਲੋਕਾਂ ਉਪਰ ਤੁਹਾਨੂੰ ਭਰੋਸਾ ਸੀ ਕਿ ਆਕੇ ਕੈਦ ਵਿੱਚੋਂ ਛੁਡਾ ਖੜਨਗੇ ਓਹ ਸਭ ਦੇ ਸਭ ਮਾਰੇ ਜਾ ਚੁਕੇ ਹਨ, ਹੁਣ ਤੁਹਾਡੀ ਆਪਣੀ ਮਰਜ਼ੀ ਹੈ ਕਿ ਭਾਵੇਂ ਤੇ ਸੁਖ ਚੈਨ ਦੀ ਜਿੰਦਗੀ ਬਤੀਤ ਕਰੋ ਤੇ ਕਲਮਾਂ ਪੜ੍ਹਕੇ ਬਹਿਸ਼ਤ ਵਿੱਚ ਦਾਖਲ ਹੋਣ ਦਾ ਸਰਟੀ ਫੀਕੇਟ ਪ੍ਰਾਪਤ ਕਰ ਲੋ ਤੇ ਜੇ ਇਨਕਾਰ ਕਰੋ ਤਦ ਤੁਹਾਡੇ ਲਈ ਓਹੋ ਕੁਤੇ ਦੀ ਮੌਤ ਹੈ ਜੋ ਸਾਰੇ ਸਿੱਖਾਂ ਨੂੰ ਮਿਲਿਆ ਕਰਦੀ ਹੈ ਜੇਹੜੇ ਇਸਲਾਮ ਤੋਂ ਬਾਗੀ ਰਹਿੰਦੇ ਹਨ, ਨੇਕ ਸਲਾਹ ਤੁਹਾਡੇ ਹੀ ਫੈਦੇ ਲਈ ਦੱਸੀ ਗਈ

ਹੈ ਅੱਗੇ ਤੁਹਾਡੀ ਮਰਜੀ ਮੰਨਣਾ ਨ ਮੰਨਣਾ ਤੁਹਾਡੇ ਆਪਣੇ ਅਖਤਿਆਰ ਵਿੱਚ ਹੈ।

ਭੁੱਖ ਪਿਆਸ ਦੀਆਂ ਮਾਰੀਆਂ ਹੋਈਆਂ ਕੈਦੀ ਸਿੰਘਣੀਆਂ ਨੇ ਮੌਲਵੀ ਦਾ ਵਾਅਜ਼ (ਉਪਦੇਸ਼) ਸੁਣਿਆਂ ਤੇ ਉਸਦੀ ਸਲਾਹ ਨ ਮੰਨਣ ਦਾ ਜੋ ਫਲ ਹੋਵੇਗਾ ਉਸ ਉਪਰ ਵੀ ਵਿਚਾਰ ਕੀਤੀ ਤਦ ਓਹਨਾਂ ਵਿੱਚੋਂ ਕਈਆਂ ਦਾ ਦਿਲ ਕੰਬ ਗਿਆ ਪਰ ਫੇਰ ਸਿੱਖੀ ਲਾਜ ਦਾ ਖਿਆਲ ਆਗਿਆ ਤੇ ਓਹ ਆਪਣੇ ਡਰਾਕਲ ਖਿਆਲਾਂ ਤੋਂ ਸ਼ਰਮਸਾਰ ਹੋਈਆਂ। ਏਨੇ ਨੂੰ ਇੱਕ ਦਲੇਰ ਜਨਾਨੀ ਨੇ ਉਤ੍ਰ ਦਿੱਤਾ ਕਿ ਸੁਣੋ ਮੌਲਵੀ ਜੀ ਸਾਡੇ ਦੀਨ ਵਿੱਚ ਤਾਂ ਇਹ ਲਿਖਿਆ ਹੈ "ਦੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾ ਜਾਣੇ" ਅਥਵਾ ਦੂਸਰਿਆਂ ਦੀਆਂ ਇਸਤ੍ਰੀਆਂ ਨੂੰ ਮਾਵਾਂ ਧੀਆਂ ਤੇ ਭੈਣਾਂ ਕਰਕੇ ਜਾਨਣਾ ਚਾਹੀਦਾ ਹੈ ਫੇਰ ਤੁਸੀਂ ਜੋ ਸਾਨੂੰ ਸੁਖ ਤੇ ਮੌਜਾਂ ਦੇ ਲਾਲਚ ਦੇਂਦੇ ਹੋ

ਇਸਦਾ ਕੀ ਅਰਥ ? ਅਸੀਂ ਤਾਂ ਆਪਨੂੰ ਪਿਓ, ਭਰਾ ਤੇ ਪੁਤ੍ਰਾਂ ਵਤ ਸਮਝਦੀਆਂ ਹਾਂ ।

ਮੌਲਵੀ ਨੇ ਆਖਿਆ ਕਿ ਤੁਸੀਂ ਕਾਫਰਾਂ ਹੋ ਤੇ ਕਾਫਰਾਂ ਨੂੰ ਮੋਮਨ ਬਨੌਣਾ ਬੜੇ ਸਵਾਬ ਦਾ ਕੰਮ ਹੈ, ਇਸੇ ਲਈ ਤੁਹਾਨੂੰ ਇਸਲਾਮ ਦੀ ਦਾਅਵਤ ਦਿੱਤੀ ਹੈ ਕਿ ਤੁਸੀਂ ਖਾਲੀ ਨ ਰਹਿ ਜਾਓ ।

ਦੋ ਤਿੰਨ ਸਿੰਘਣੀਆਂ ਕੜਕਕੇ ਬੋਲੀਆਂ ਕਿ ਸਾਡਾ ਖ਼ਾਲਸਾ ਧਰਮ ਸਭ ਧਰਮਾਂ ਤੋਂ ਸ੍ਰੇਸ਼ਟ ਹੈ, ਇਸ ਲਈ ਸਾਨੂੰ ਕਿਸੇ ਹੋਰ ਘੜੇ ਧਰਮ ਧਾਰਨ ਦੀ ਲੋੜ ਨਹੀਂ ਸਿੱਖੀ ਸਾਡੇ ਸਵਾਸਾਂ ਨਾਲ ਨਿਭੇਗੀ ਤੇ ਤੁਸੀਂ ਜੋ ਸਾਨੂੰ ਹੁਣ ਮੌਤ ਦਾ ਡਰ ਦਿਖਾਉਂਦੇ ਹੋ ਅਸੀਂ ਤੁਹਾਡੀ ਬਹਾਦਰੀ ਦੇਖ ਚੁਕੀਆਂ ਹਾਂ, ਸਾਡੇ ਮਰਦਾਂ ਨੇ ਸੈਂਕੜੇ ਵਾਰ ਮੈਦਾਨ-ਜੰਗ ਵਿੱਚ ਤੁਹਾਨੂੰ ਹੱਥ ਦਿਖਾਏ ਹਨ ਅਸੀਂ ਵੀ ਉਹਨਾਂ ਦੀਆਂ ਹੀ ਮਾਵਾਂ, ਭੈਣਾਂ ਹਾਂ ਸਾਡੇ ਵੱਲੋਂ ਸੌ ਦਾ ਇੱਕੋ

ਉੱਤ੍ਰ ਹੈ ਕਿ ਅਸੀਂ ਸਿੱਖੀ ਤੋਂ ਪਤਤ ਨਹੀਂ ਹੋਣਾ ਭਾਵੇਂ ਤੁਸੀਂ ਸਾਨੂੰ ਕਿੰਨਾਂ ਲਾਲਚ ਦਿਓ।

ਇਸਤੋਂ ਉਪ੍ਰੰਤ ਉਸ ਮੌਲਵੀ ਨੇ ਪਿਆਰ ਨਾਲ, ਦਲਾਸੇ ਨਾਲ, ਲਾਲਚ ਨਾਲ ਤੇ ਧਮਕੀ ਨਾਲ ਉਹਨਾਂ ਨੂੰ ਇੱਕ ਇੱਕ ਕਰਕੇ ਸਮਝਾਇਆ ਪਰ ਉਹਨਾਂ ਵਿੱਚ ਇੱਕ ਵੀ ਸਿੰਘਣੀ ਐਸੀ ਨ ਨਿਕਲੀ ਜੋ ਦੀਨ ਇਸਲਾਮ ਕਬੂਲ ਕਰਦੀ। ਲਚਾਰ ਮੌਲਵੀ ਸਮਝਾ ਸਮਝਾਕੇ ਥੱਕ ਗਿਆ ਤੇ ਨਿਰਾਸ ਹੋਕੇ ਚਲਦਾ ਹੋਇਆ। ਮੀਰ ਮੁਅਈਯਨਲਮੁਲਕ ਆਪਣੇ ਮਹੱਲਾਂ ਵਿੱਚ ਬੈਠਾ ਅਰਾਮ ਕਰ ਰਿਹਾ ਸੀ ਕਿ ਮੌਲਵੀ ਨੇ ਜਾਕੇ ਉਸਨੂੰ ਇਹ ਖਬਰ ਸੁਣਾਈ ਕਿ ਉਹ ਕਾਫ਼ਰ ਤ੍ਰੀਮਤਾਂ ਤਾਂ ਮਾਲ, ਧਨ ਤੇ ਰਾਜ ਕਾਜ ਨੂੰ ਆਪਣੀ ਗਰੀਬੀ ਅੱਗੇ ਕੁਝ ਵੀ ਨਹੀਂ ਸਮਝਦੀਆਂ ਤੇ ਉਹ ਸਿਖ ਧਰਮ ਉੱਪਰ ਐਨੀਆਂ ਦ੍ਰਿੜ੍ਹ ਹਨ ਕਿ ਇਸਲਾਮ ਨੂੰ ਕਿਸੇ ਗਿਨਤੀ ਵਿੱਚ ਹੀ ਨਹੀਂ ਲਿਆਉਂਦੀਆਂ ਸਗੋਂ

ਉਹਨਾਂ ਨਿਧੜਕ ਹੋਕੇ ਉੱਤ੍ਰ ਦਿੱਤਾ ਹੈ ਕਿ ਸਿੱਖ ਧਰਮ ਦੇ ਮੁਕਾਬਲੇ ਵਿੱਚ ਮੁਸਲਮਾਨੀ ਦੀਨ ਕੁਝ ਵੀ ਨਹੀਂ ਹੈ।

ਮੀਰ ਮੰਨੂ ਨੇ ਮੌਲਵੀ ਪਾਸੋਂ ਇਹ ਲਫਜ਼ ਸੁਣੇ ਉਸਦੀਆਂ ਅੱਖਾਂ ਵਿੱਚੋਂ ਲਾਟਾਂ ਨਿਕਲਣ ਲੱਗ ਪਈਆਂ। ਗੁੱਸੇ ਨਾਲ ਉਸਦਾ ਸਾਰਾ ਸਰੀਰ ਕੰਬ ਗਿਆ। ਕਚੀਰੀਆਂ ਖਾਂਦਾ ਤੇ ਨਉ-ਲੀਆਂ ਵੱਟਦਾ ਬੋਲਿਆ-ਹੱਛਾ ਇਹ ਗੱਲ ਹੈ! ਹੁਣੇ ਉਹਨਾਂ ਦਾ ਸਭ ਗਰੂਰ ਕੱਢਦਾ ਹਾਂ ਜਦ ਭੁੱਖ ਤੇ ਮੁਸ਼ੱਕਤ ਨਾਲ ਉਨ੍ਹਾਂ ਦੀ ਜਾਨ ਕਬਜ਼ ਹੋਈ ਉਹ ਕੀ, ਉਨ੍ਹਾਂ ਦਾ ਪੜੌਦਰ ਵੀ ਇਸਲਾਮ ਕਬੂਲੇਗਾ ਤੇ ਸਿੱਖੀ ਤੋਂ ਤੋਬਾ ਤੋਬ ਨ ਕਰਾਈ, ਤਦ ਮੇਰਾ ਨਾਮ ਵੀ ਮੁਅਈਯਨਉਲਮਲਕ ਨਹੀਂ। ਓਸੇ ਵੇਲੇ ਪੈਹਰੇਦਾਰਾਂ ਨੂੰ ਹੁਕਮ ਘੱਲਿਆ ਕਿ ਇਨ੍ਹਾਂ ਸਭਨਾਂ ਨੂੰ ਵੱਖੋ ਵੱਖ ਕਮਰਿਆਂ ਵਿੱਚ ਬੰਦ ਕਰਕੇ ਚੱਕੀਆਂ ਉੱਪਰ ਲਾ ਦਿਓ ਤੇ ਸਵਾ ੨ ਮਣ ਦਾਣੇ ਪੀਸਣ ਲਈ ਹਵਾਲੇ ਕਰੋ ਤੇ

ਜੇਹੜੀ ਨ ਪੀਹਵੇ ਉਸਨੂੰ ਕੋਟੜਿਆਂ ਨਾਲ ਮਾਰ ਮਾਰਕੇ ਅਧਮੋਈ ਕਰ ਦਿਓ।

ਹੁਕਮ ਪੁੱਜਨ ਦੀ ਦੇਰ ਸੀ, ਹੁਕਮ ਦੇ ਬੰਦਿਆਂ ਨੇ ਉਹਨਾਂ ਬੇਦੋਸੀਆਂ ਸਿੰਘਣੀਆਂ ਨੂੰ ਕਸ਼ਟ ਦੇਣੇ ਸ਼ੁਰੂ ਕੀਤੇ। ਸਵਾ ੨ ਮਣ ਦਾਣੇ ਹਰ ਇੱਕ ਦੇ ਹਵਾਲੇ ਕਰ ਦਿੱਤੇ ਗਏ ਤੇ ਹੁਕਮ ਦਿੱਤਾ ਗਿਆ ਕਿ ਸ਼ਾਮ ਤੱਕ ਇਸਨੂੰ ਮੁਕਾਉਣਾ ਹੋਵੇਗਾ। ਵਿਚਾਰੀਆਂ ਭੁਖੀਆਂ ਤ੍ਰਿਹਾਈਆਂ ਪੀਸਨ ਲੱਗ ਪਈਆਂ। ਪਸੀਨੇ ਨਾਲ ਸਭ ਕੱਪੜੇ ਤਰ ਹੋ ਗਏ ਹੱਥਾਂ ਉੱਪਰ ਛਾਲੇ ਪੈਗਏ ਬਾਹਾਂ ਚੱਕੀ ਫੇਰਨੋਂ ਰਹਿ ਗਈਆਂ, ਪਰ ਜ਼ਾਲਮਾਂ ਨੂੰ ਕੋਈ ਤਰਸ ਨ ਆਯਾ। ਜੇ ਕਿਸੇ ਸ਼ਾਮਤ ਦੀ ਮਾਰੀ ਹੋਈ ਨੇ ਇੱਕ ਮਿੰਟ ਵੀ ਚੱਕੀ ਬੰਦ ਕੀਤੀ ਤਦ ਰਾਖਸ਼ ਪੈਹਰੇਦਾਰ ਹੱਥਾਂ ਵਿੱਚ ਚਾਬਕ ਲਈ ਉਸਦੇ ਗਿਰਦ ਆ ਹੋਇਆ ਤੇ ਮਾਰ ਮਾਰ ਕੇ ਚਮੜੀ ਉਧੇੜ ਦਿੱਤੀ। ਵਿਚਾਰੀ ਫੇਰ ਓਸੇ

ਤਰਾਂ ਜੁਟ ਪਈ ਤਦ ਜਾਕੇ ਖਲਾਸੀ ਹੋਈ।

ਵਿਚਾਰੀਆਂ ਚੱਕੀ ਪੀਸਦੀਆਂ ਤੇ ਦਿਲ ਵਿੱਚ ਵਾਹਿਗੁਰੂ ਅਕਾਲ ਪੁਰਖ ਅੱਗੇ ਅਰਦਾਸਾ ਕਰਦੀਆਂ ਕਿ ਹੇ ਵਾਹਿਗੁਰੂ! ਇਹਨਾਂ ਜ਼ਾਲਮਾਂ ਤੋਂ ਦੁਨੀਆਂ ਦਾ ਛੁਟਕਾਰਾ ਕਰ ਜਿਨ੍ਹਾਂ ਦੇ ਰਾਜ ਵਿੱਚ ਬੇਦੋਸ ਇਸਤ੍ਰੀਆਂ ਉੱਪਰ ਇਹੋ ਜਿਹੇ ਕੈਹਰ ਕਹਾਰ ਵਰਤ ਰਹੇ ਹਨ। ਪਾਠਕ ਜੀ! ਤੁਸੀਂ ਉਹਨਾ ਦਾ ਨਾ ਸਹੀ, ਪਰ ਉਹਨਾਂ ਬੇਦੋਸ ਬੱਚਿਆਂ ਦਾ ਹਾਲ ਤਾਂ ਅੱਖਾਂ ਅੱਗੇ ਲਿਆਓ ਜਿਨ੍ਹਾਂ ਨੂੰ ਸਾਰਾ ੨ ਦਿਨ ਤੜਫਦਿਆਂ ਲੰਘ ਜਾਂਦਾ ਤੇ ਰਾਤ ਨੂੰ ਭੁੱਖੇ ਭਾਣੇ ਮਾਵਾਂ ਦੀਆਂ ਝੋਲੀਆਂ ਵਿੱਚ ਸੌਂ ਜਾਂਦੇ। ਕੇਹੜਾ ਪੱਥਰ ਚਿੱਤ ਹੈ ਜੋ ਉਹਨਾਂ ਦੀ ਬੇਬਸੀ ਉਪਰ ਚਾਰ ਹੰਝੂ ਨਾ ਕੇਰ ਤੇ ਜ਼ਾਲਮਾਂ ਲਈ ਬਦਦੁਆ ਉਸਦੇ ਮੂੰਹੋਂ ਨ ਨਿਕਲੇ, ਪਰ ਸ਼ਾਬਾਸ ਹੈ ਉਹਨਾਂ ਬਹਾਦਰ ਸਿੰਘਣੀਆਂ ਦਾ ਜਿਨ੍ਹਾਂ ਨੇ ਆਪਣੇ ਧਰਮ ਪਿੱਛੇ ਇਹੋ ਜਿਹੇ ਕਰੜੇ ਤਸੀਹੇ

ਆਪਣੇ ਸਰੀਰਾਂ ਉਪਰ ਝੱਲੇ ਤੇ ਸਿੱਖੀ ਧਰਮ ਨੂੰ ਆਪਣੇ ਹੌਂਸਲੇ, ਧੀਰਜ ਤੇ ਸਾਹਸ ਦੁਆਰਾ ਚਾਰ ਚੰਨ ਲਾ ਗਈਆਂ। ਦੁਖ ਤੇ ਤਸੀਹੇ ਸਹਿੰਦਿਆ ਅੱਜ ਉਹਨਾਂ ਬਹਾਦਰ ਇਸਤ੍ਰੀਆਂ ਨੂੰ ਦੋ ਦਿਨ ਬੀਤ ਗਏ ਹਨ ਪਰ ਉਹਨਾਂ ਦੇ ਹੌਂਸਲੇ ਵਿੱਚ ਕੋਈ ਫਰਕ ਨਹੀਂ ਆਇਆ। ਮੀਰ ਮੰਨੂੰ ਨੂੰ ਜਦ ਖਬਰ ਪੁੱਜੀ ਕਿ ਉਸ ਦੀ ਇਸ ਕਰੜਾਈ ਨਾਲ ਉਹਨਾਂ ਉੱਪਰ ਕੋਈ ਅਸਰ ਨਹੀਂ ਹੋਇਆ ਤਦ ਬੜਾ ਕ੍ਰੋਧਵਾਨ ਹੋਇਆ ਤੇ ਸੱਪ ਵਾਂਗ ਫੁੰਕਾਰਦਾ ਹੋਇਆ ਸ਼ਾਮ ਵੇਲੇ ਉਹ ਆਪਣੀਆਂ ਅੱਖਾਂ ਨਾਲ ਹਾਲ ਦੇਖਣ ਲਈ ਗਿਆ। ਪੈਹਰੇਦਾਰਾਂ ਨੇ ਉਸਨੂੰ ਦੇਖਕੇ ਹੋਰ ਵਧੇਰੇ ਸਖਤੀ ਸ਼ੁਰੂ ਕਰ ਦਿੱਤੀ। ਏਨੇ ਚਿਰ ਨੂੰ ਮੀਰ ਮੰਨੂੰ ਆਪ ਉਹਨਾਂ ਪਾਸ ਆਕੇ ਆਖਣ ਲੱਗਾ—"ਐ ਬੇਨਸੀਬੋ ! ਕਿਉਂ ਐਨਾਂ ਦੁੱਖ ਪਾਉਂਦੀਆ ਹੋ, ਸ਼ਰਾ ਹੇਠ ਆਉਂਦਿਆਂ ਤੁਹਾਨੂੰ ਕੀ ਦੁੱਖ ਹੈ, ਅਜੇ ਵੀ ਵੇਲਾ ਹੈ ਨਹੀਂ

ਤੇ ਉਹ ਸਜ਼ਾ ਦਿਆਂਗਾ ਕਿ ਉਮਰ ਭਰ ਯਾਦ ਕਰੋ। ਮੇਰੇ ਹੁਕਮ ਦੇਣ ਦੀ ਦੇਰ ਹੈ, ਤੁਹਾਡੇ ਸਿਰ ਧੜ ਨਾਲੋਂ ਵੱਖਰੇ ਜ਼ਮੀਨ ਉਪਰ ਤੜਫਦੇ ਨਜ਼ਰ ਆਉਣਗੇ।"

ਸਿੰਘਣੀਆਂ ਨੇ ਅੱਗੋਂ ਉੱਤਰ ਦਿੱਤਾ, ਪਾਪੀਆ ਅੱਗੇ ਕੇਹੜਾ ਤੂੰ ਫਰਕ ਰੱਖਿਆ ਹੈ ਹੋਰ ਜੋ ਤੇਰੀ ਤਾਕਤ ਵਿੱਚ ਹੈ, ਜ਼ੁਲਮ ਕਰ ਲੈ! ਸਾਨੂੰ ਧਰਮ ਤਿਆਗਨ ਵਾਸਤੇ ਨਾ ਕਹੋ, ਇਹ ਸਾਨੂੰ ਕਦਾਚਿਤ ਪ੍ਰਵਾਨ ਨਹੀਂ ਭਾਵੇਂ ਜਾਨੋਂ ਮਾਰ ਯਾ ਫਾਂਸੀ ਲਟਕਾ, ਇਹ ਤੇਰੇ ਵੱਸ ਹੈ, ਇਸ ਵੇਲੇ ਤੁਹਾਡਾ ਅੰਤ ਨੇੜੇ ਹੈ, ਇਸ ਲਈ ਤੁਹਾਡੇ ਵਿੱਚ ਚੰਗੇ ਮੰਦੇ ਦੀ ਤਮੀਜ਼ ਕਰਨ ਦੀ ਅਕਲ ਨਹੀਂ ਰਹੀ ਜਦ ਕਿਸੇ ਦਾ ਅੰਤ ਵੇਲਾ ਆਉਂਦਾ ਹੈ ਤਦੋਂ ਹੀ ਉਹ ਜ਼ੁਲਮ ਉੱਪਰ ਲੱਕ ਬੰਨ੍ਹ ਲੈਂਦਾ ਹੈ ਇਹੋ ਅੱਜ ਕੱਲ ਤੁਹਾਡਾ ਹਾਲ ਹੈ। ਸਾਨੂੰ ਤਸੀਹੇ ਦੇਕੇ ਤੁਸੀਂ ਸਦਾ ਲਈ ਲਾਅਨਤ ਦਾ ਤੌਕ ਗਲ ਪਾ ਰਹੇ ਹੋ ਕਿ

ਆਉਣ ਵਾਲੀਆਂ ਨਸਲਾਂ ਤੁਹਾਨੂੰ ਲਾਅਨਤਾਂ ਪਾਉਣਗੀਆਂ ।

ਮੀਰ ਮੰਨੂ ਨੇ ਇਹ ਉੱਤ੍ਰ ਸੁਣਿਆਂ ਸੜ ਭੁੱਜਕੇ ਕੋਲੇ ਹੋਗਿਆ। ਆਕੜਕੇ ਬੋਲਿਆ— ਹੱਛਾ! ਅਜੇ ਤੱਕ ਆਕੜ ਨਹੀਂ ਭੱਜੀ, ਰੱਸੀ ਸੜ ਗਈ ਹੈ ਪਰ ਵੱਟ ਅਜੇ ਤੱਕ ਨਹੀਂ ਗਿਆ ਹੁਣ ਦੇਖੋ ਮੈਂ ਤੁਹਾਡੀ ਆਕੜ ਕਿਵੇਂ ਮੱਠੀ ਕਰਦਾ ਹਾਂ। ਹੱਛਾ ਅੱਜ ਦੀ ਰਾਤ ਤੁਹਾਨੂੰ ਸੋਚਣ ਲਈ ਮੋਹਲਤ ਦਿੱਤੀ ਜਾਂਦੀ ਹੈ ਜੇ ਅਜੇ ਵੀ ਹਠ ਤੋਂ ਬਾਜ਼ ਨ ਆਈਆਂ ਤਦ ਕੱਲ ਸਵੇਰੇ ਤੁਹਾਡੇ ਦੁੱਧ ਚੁੰਘਦੇ ਬੱਚੇ ਤੁਹਾਡੇ ਸਾਹਮਣੇ ਨੇਜ਼ਿਆਂ ਨਾਲ ਵਿੰਨ੍ਹਕੇ ਮਾਰ ਦਿੱਤੇ ਜਾਣਗੇ ਇਹੋ ਮੇਰਾ ਆਖਰੀ ਹੁਕਮ ਹੈ, ਬਸ ਕੱਲ ਸਵੇਰੇ ਦੋਹਾਂ ਵਿੱਚੋਂ ਇਕ ਗੱਲ ਹੋਵੇਗੀ, ਯਾ ਬੱਚੇ ਬਚਣਗੇ ਯਾ ਤੁਸੀਂ ਹਠ ਛੱਡੋਗੀਆਂ।

ਦੁਸ਼ਟ ਨੇ ਇਹੋ ਹੁਕਮ ਪੈਹਰੇਦਾਰਾਂ ਨੂੰ ਦਿੱਤਾ ਤੇ ਉਥੋਂ ਚਲਦਾ ਹੋਇਆ। ਮਾਵਾਂ ਨੇ

ਇਸ ਪਾਪੀ ਦਾ ਇਹ ਹੁਕਮ ਸੁਣਿਆਂ ਸਭ ਨਜ਼ਾਰਾ ਉਹਨਾਂ ਦੀਆਂ ਅੱਖਾਂ ਅੱਗੇ ਫਿਰ ਗਿਆ, ਮਾਵਾਂ ਵਾਲੀ ਮਮਤਾ ਨੇ ਜੋਸ਼ ਮਾਰਿਆ ਇਹ ਦਰਦਨਾਕ ਨਜ਼ਾਰਾ ਖਿਆਲ ਵਿਚ ਆਉਂਦੇ ਹੀ ਉਹਨਾਂ ਦੀਆਂ ਭੁੱਬਾਂ ਨਿਕਲ ਗਈਆਂ। ਸੱਚ ਹੈ ਬਾਲਾਂ ਦਾ ਪਿਆਰ ਮਾਵਾਂ ਪਾਸੋਂ ਪੁਛੋ ਜਿਨ੍ਹਾਂ ਸੈਂਕੜੇ ਜਫਰ ਜਾਲਕੇ ਔਲਾਦ ਪ੍ਰਾਪਤ ਕੀਤੀ ਹੁੰਦੀ ਹੈ ਦੂਜਾ ਆਦਮੀ ਇਸ ਜ਼ੁਲਮ ਦੀ ਕਠੋਰਤਾ ਨੂੰ ਨਹੀਂ ਜਾਣ ਸਕਦਾ।

ਹਾਇ ਕਿਸੇ ਮੇਲੇ ਵਿੱਚ ਕਿਸੇ ਜ਼ਨਾਨੀ ਦਾ ਪੁੱਤ੍ਰ ਗਵਾਚ ਜਾਏ ਉਸਦਾ ਜੋ ਹਾਲ ਹੁੰਦਾ ਹੈ ਉਸਦਾ ਅੰਦਾਜ਼ਾ ਉਹੋ ਲਾ ਸਕਦਾ ਹੈ ਜਿਸਨੇ ਇਹ ਨਜ਼ਾਰਾ ਕਦੀ ਅੱਖਾਂ ਨਾਲ ਡਿੱਠਾ ਹੋਵੇ, ਫੇਰ ਕੱਲ ਹਾਂ ਕੱਲ ਦੇ ਦਿਨ ਮਾਵਾਂ ਦੇ ਬੱਚੇ ਉਹਨਾਂ ਦੀਆਂ ਛਾਤੀਆਂ ਨਾਲੋਂ ਤੋੜਕੇ ਜ਼ਾਲਮ ਨੇਜ਼ਿਆਂ ਦਾ ਨਸ਼ਾਨਾ ਬਣਾਉਣਗੇ ਤੇ ਮਾਵਾਂ

ਸਾਹਮਣੇ ਖੜੀਆਂ ਹੋਣਗੀਆਂ । ਓਹੋ ਕਿਹਾ ਭਿਆਨਕ ਡਰੌਣਾ ਤੇ ਰੁਵਾਉਣਾ ਨਜ਼ਾਰਾ ਹੈ ਸੋ ਕੱਲ ਇਹਨਾਂ ਧਰਮੀ ਸਿੰਘਣੀਆਂ ਨੂੰ ਤੱਕਣਾ ਪਏਗਾ ਤੇ ਇੱਕ ਪਾਸੇ ਧਰਮ ਖੜਾ ਹੋਵੇਗਾ, ਇੱਕ ਪਾਸੇ ਜਫਰ ਜਾਲਕੇ ਪ੍ਰਾਪਤ ਕੀਤਾ ਹੋਇਆ ਪਿਆਰਾ ਦੁੱਧ ਚੁੰਘਦਾ ਬੱਚਾ ਹੋਵੇਗਾ ਤੇ ਕਿਸਮਤ ਹੁਕਮਦੇਂ ਦੀ ਹੋਵੇਗੀ ਕਿ ਇਕ ਚੀਜ਼ ਲੈ ਸਕਦੀਆਂ ਹੋ ਕੋਈ ਲੈ ਲਓ। ਇੱਕ ਪਾਸੇ ਧਰਮ ਹੋਵੇਗਾ ਦੂਜੇ ਪਾਸੇ ਮਾਂ ਵਾਲੀ ਮਮਤਾ ਤੇ ਪਿਆਰ ਉਹ ਬਹਾਦਰ ਮਾਂ ਕਿਸ ਚੀਜ਼ ਨੂੰ ਪਸੰਦ ਕਰੇਗੀ ਇਸ ਗੱਲ ਦਾ ਫੈਸਲਾ ਕੱਲ ਹੋਵੇਗਾ, ਦਰਦਵੰਦ ਦਿਲ ਰੱਖਣ ਵਾਲਿਓ ਲੋਕੋ ! ਮੂੰਹ ਢੱਕ ਲਓ ਅੱਖਾਂ ਲੁਕਾ ਲਓ, ਇਸ ਪਾਪੀ ਰਾਜ ਵਿੱਚ ਰਹਿਣ ਦਾ ਕੋਈ ਧਰਮ ਨਹੀਂ ਖੂਨੀ ਕਲ ਦੇਖਣ ਤੋਂ ਪਹਿਲੋਂ ਪਹਿਲ ਹੀ ਕਿਤੇ ਚਲੇ ਚਲੋ ॥

## ਪ੍ਰਕਰਣ ਯਾਰ੍ਹਵਾਂ

ਸਰਹੰਦ ਦੇ ਇਤਿਹਾਸਕ ਤੇ ਪੁਰਾਤਨ ਸ਼ਹਿਰ ਵਿੱਚ ਅੱਜ ਨਿਰਾਲੀ ਕਿਸਮ ਦੀ ਰੌਹਲ ਘੋਹਲ ਨਜ਼ਰ ਆ ਰਹੀ ਹੈ, ਭਾਵੇਂ ਗਰਮੀ ਦੀ ਰੁੱਤ ਹੈ ਪਰ ਸਵੇਰ ਸਾਰ ਹੋਣ ਕਰਕੇ ਬੜੀ ਠੰਢੀ ੨ ਹਵਾ ਚੱਲ ਰਹੀ ਹੈ ਲੋਕਾਂ ਨੂੰ ਕਿੰਨੇ ਦਿਨਾਂ ਮਗਰੋਂ ਇਸ ਠੰਢੀ ਪੌਣ ਦੇ ਮਜ਼ੇ ਲੁਟਣ ਦਾ ਅਵਸਰ ਹੱਥ ਲੱਗਾ ਹੈ ਇਸ ਕਰਕੇ ਲੋਕ ਖੁਸ਼ ਨਜ਼ਰ ਆ ਰਹੇ ਹਨ। ਖੁਸ਼ੀ ਵੀ ਅਜੀਬ ਚੀਜ਼ ਹੈ ਪਰ ਦੁਨੀਆਂ ਵਿੱਚ ਜਿੱਥੇ ਇਕ ਪਾਸੇ ਖੁਸ਼ੀ ਹੁੰਦੀ ਹੈ ਓਥੇ ਦੂਜੇ ਪਾਸੇ ਗ਼ਮ ਵੀ ਨਜ਼ਰ ਆਉਂਦਾ ਹੈ, ਰਾਤ ਦੇ ਮਗਰੋਂ ਦਿਨ ਤੇ ਦਿਨ ਦੇ ਬਾਦ ਰਾਤ ਇਹ ਅਟੱਲ ਨਿਯਮ ਹੈ, ਦੁੱਖ ਦੇ ਮਗਰੋਂ ਸੁਖ ਜ਼ਰੂਰ ਮਿਲਦਾ ਹੈ ਅਤੇ ਸੁਖ ਦੇ ਮਗਰੋਂ ਬਹੁਤ ਕਰਕੇ ਲੋਕਾਂ ਨੂੰ ਦੁਖ ਝਾਗਣੇ ਪੈਂਦੇ ਹਨ।

ਅੱਜ ਦੇ ਦਿਨ ਮੌਲਵੀ ਲੋਕ ਬੜੇ ਪ੍ਰਸੰਨ ਨਜ਼ਰ ਆ ਰਹੇ ਹਨ ਤੇ ਸ਼ਰਈ ਤੰਬੇ ਪਾਈ ਹਰਲ ਹਰਲ ਕਰਦੇ ਫਿਰਦੇ ਹਨ। ਸਰਹੰਦ ਦੀ ਵੱਡੀ ਮਸੀਤ ਵਿਚ ਤਾਂ ਅੱਜ ਮਾਨੋਂ ਇਕ ਪ੍ਰਕਾਰ ਦਾ ਮੇਲਾ ਲੱਗ ਰਿਹਾ ਹੈ, ਮੁਸਲਮਾਨਾਂ ਦੀ ਐਨੀ ਭੀੜ ਲੱਗ ਰਹੀ ਹੈ ਕਿ ਮਸੀਤ ਵਿਚ ਤਿਲ ਸੁੱਟਣ ਨੂੰ ਥਾਂ ਨਹੀਂ ਲੱਭਦੀ ਤੇ ਅਜੇ ਵੀ ਅਨੇਕਾਂ ਲੋਕ ਬਾਹਰ ਟੁਰਦੇ ਫਿਰਦੇ ਨਜ਼ਰ ਆ ਰਹੇ ਹਨ, ਮਸੀਤ ਦੇ ਬੂਹੇ ਅੱਗੇ ਵੀਹ ਪੰਝੀ ਸਿਪਾਹੀਆਂ ਦਾ ਪੈਹਰਾ ਲੱਗ ਰਿਹਾ ਹੈ ਤੇ ਨਾਲ ਹੀ ਪਰਲੇ ਪਾਸੇ ੭੦ ਯਾਂ ੮੦ ਹੋਰ ਸਿਪਾਹੀਆਂ ਦੀ ਗਾਰਦ ਬੈਠੀ ਅਰਾਮ ਕਰ ਰਹੀ ਹੈ। ਇਹ ਸਭ ਕੁਝ ਗਵਰਨਰ ਸਰਹੰਦ ਦੇ ਹੁਕਮ ਨਾਲ ਹੋ ਰਿਹਾ ਹੈ ਕਿਉਂਕਿ ਅੱਜ ਦਾ ਦਿਨ ਵਸ਼ੇਸ਼ ਕਰਕੇ ਬਿਜਲਾ ਸਿੰਘ ਦੇ ਮੁਸਲ-ਮਾਨ ਬਣਾਏ ਜਾਣ ਲਈ ਨੀਯਤ ਹੋ ਚੁਕਾ ਹੈ।

ਪਲੋ ਪਲੀ ਮਗਰੋਂ ਕੀ ਦੇਖਦੇ ਹਾਂ ਕਿ

ਨੰਗੀਆਂ ਤਲਵਾਰਾਂ ਵਾਲੇ ਸਵਾਰਾਂ ਦਾ ਇੱਕ ਦਸਤਾ ਮਸੀਤ ਵੱਲ ਨੂੰ ਆਇਆ ਪਿਛੇ ਪਿਛੇ ਗਵਰਨਰ ਸਾਹਿਬ ਦੀ ਸਵਾਰੀ ਹੈ ਸਵਾਰ ਇੱਕ ਪਾਸੇ ਹੋਕੇ ਖੜੇ ਹੋਗਏ ਤੇ ਗਵਰਨਰ ਸਾਹਿਬ ਅੰਦਰ ਜਾ ਵੜੇ ਸਭ ਨੇ ਯਾ ਐਲੀ ਤੇ ਅੱਲਾ ਹੂ ਅਕਬਰ ਦਾ ਜ਼ੋਰ ਨਾਲ ਨਾਹਰਾ ਮਾਰਿਆ। ਸਭ ਅਦਬ ਲਈ ਇੱਕ ਪਾਸੇ ਹੋਗਏ ਤੇ ਥਾਂ ਗਵਰਨਰ ਸਾਹਿਬ ਨੇ ਦੇ ਦਿੱਤੀ। ਮਗਰੇ ਮਗਰ ਇੱਕ ਪਾਲਕੀ ਵਿੱਚ ਮੁੱਲਾਂ ਸਾਹਿਬ ਵੀ ਆ ਹਾਜ਼ਰ ਹੋਏ ਤੇ ਝੱਟ ਹੀ ਪਿੱਛੋਂ ਪੁਲੀਸ ਦੇ ਪੈਹਰੇ ਨਾਲ ਭਾਈ ਬਿਜਲਾ ਸਿੰਘ ਜਿਨ੍ਹਾਂ ਦੇ ਹੱਥੀਂ ਹਥਕੜੀਆਂ ਤੇ ਪੈਰੀਂ ਬੇੜੀਆਂ ਪਈਆਂ ਹੋਈਆਂ ਸਨ, ਆਏ ਤੇ ਮਸੀਤ ਦੇ ਅੰਦਰ ਪੁਚਾ ਦਿੱਤੇ ਗਏ।

ਮੁੱਲਾਂ ਹੁਰੀ ਉਠੇ ਤੇ ਸਭ ਲੋਕਾਂ ਨੂੰ ਚੁਪਚਾਪ ਹੋਕੇ ਕਾਰਰਵਾਈ ਸੁਨਣ ਲਈ ਆਖਿਆ ਲੋਕ ਚੁਪ ਚਾਪ ਹੋਕੇ ਬੈਠ ਗਏ।ਤੇ ਮੁੱਲਾਂ ਹੁਰੀ ਬੋਲੇ:—

"ਬਿਜਲਾ ਸਿੰਘ ! ਦੇਖ ਅੱਜ ਤੈਨੂੰ ਇਹ ਸੋਹਣਾ ਮੌਕਾ ਖ਼ੁਦਾ ਵੱਲੋਂ ਨਸੀਬ ਹੋਇਆ ਹੈ ਕਿ ਗਵਰਨਰ ਸਾਹਿਬ ਤੈਨੂੰ ਜਾਨੋਂ ਮਾਰਨ ਦੀ ਥਾਵੇਂ ਸੁਖਾਂ ਦੀ ਜ਼ਿੰਦਗੀ ਬਤੀਤ ਕਰਨ ਲਈ ਮੌਕਾ ਦੇਂਦੇ ਹਨ । ਕਾਫਰ ਸਿੱਖਾਂ ਦਾ ਪੱਲਾ ਛੱਡਕੇ ਇਸਲਾਮ ਦੀਆਂ ਬਰਕਤਾਂ ਵੀ ਦੇਖ ਸਿੱਖਾਂ ਪਾਸੋਂ ਕੀ ਨਫਾ, ਨ ਘਰ ਨ ਘਾਟ ਪਸ਼ੂਆਂ ਵਾਂਗ ਜੰਗਲਾਂ ਵਿੱਚ ਲੁਕ ਛਿਪਕੇ ਗੁਜ਼ਾਰਾ ਕਰਦੇ ਹਨ ਤੇ ਸੰਸਾਰ ਦੇ ਸਭ ਸੁਖਾਂ ਤੋਂ ਵਾਂਜੇ ਰਹਿੰਦੇ ਹਨ, ਇੱਕ ਕਲਮਾਂ ਪੜ੍ਹਨ ਦੀ ਢਿੱਲ ਹੈ ਕਿ ਤੂੰ ਸਾਡਾ ਭਰਾ ਤੇ ਅਸੀਂ ਤੇਰੇ, ਖਾਣ ਪੀਣ ਦੀ ਕੋਈ ਟੋਟ ਨਹੀਂ । ਗਵਰਨਰ ਸਾਹਿਬ ਨੇ ਗੁਜ਼ਾਰੇ ਲਈ ਤੈਨੂੰ ਜਾਗੀਰ ਦੇਣੀ ਪ੍ਰਵਾਨ ਕਰ ਲੀਤੀ ਹੈ ਤੇ ਤੇਰਾ ਵਿਆਹ ਵੀ ਕਿਸੇ ਸੁੰਦਰ ਇਸਤ੍ਰੀ ਨਾਲ ਕਰ ਦਿੱਤਾ ਜਾਏਗਾ ਤੇ ਬਾਕੀ ਦੇ ਦਿਨ ਤੇਰੇ ਐਸ਼ ਅਰਾਮ ਵਿੱਚ ਬੀਤਨਗੇ ਜੇ ਤੂੰ ਅਜੇ ਵੀ ਇਸ ਨੇਕ

ਸਲਾਹ ਤੇ ਅਮਲ ਨਾ ਕੀਤਾ ਤਦ ਤੇਰਾ ਕਸੂਰ
ਐਨਾ ਭਾਰੀ ਹੈ ਕਿ ਬਹੁਤ ਕਰੜਾ ਡੰਡ ਮਿਲੇਗਾ
ਦੱਸ ਹੁਣ ਤੇਰੀ ਕੀ ਮਰਜ਼ੀ ਹੈ ?

ਬਿਜਲਾ ਸਿੰਘ—ਮੌਲਵੀ ਜੀ ਜਾਗੀਰਾਂ ਤੇ
ਹੂਰਾਂ ਦੀ ਮੈਨੂੰ ਕੋਈ ਲੋੜ ਨਹੀਂ, ਮੈਂ ਸਿੱਖ
ਹਾਂ ਤੇ ਸਿੱਖ ਧਰਮ ਨੂੰ ਸਭ ਤੋਂ ਉੱਚਾ ਤੇ ਸੁੱਚਾ
ਮੰਨਦਾ ਹਾਂ ਇਸਨੂੰ ਜਾਨ ਦੇ ਖੌਫ ਨਾਲ ਛਡਣ
ਲਈ ਮੈਂ ਤਿਆਰ ਨਹੀਂ, ਤੁਸੀਂ ਜੋ ਚਾਹੋ ਸਜ਼ਾ
ਦਿਓ ਮੈਂ ਕੋਈ ਕਸੂਰ ਨਹੀਂ ਕੀਤਾ ਇੱਕ
ਅਬਲਾ ਇਸਤ੍ਰੀ ਦੀ ਯਥਾ ਯੋਗ ਸਹਾਇਤਾ
ਕੀਤੀ ਹੈ ਇਹ ਮੇਰਾ ਧਰਮ ਹੈ ਤੇ ਮੇਰੇ ਸਤਿਗੁਰੂ
ਦੀ ਮਰਜ਼ੀ ਹੈ ਕਿ ਮੈਂ ਏਦੇਂਸੇ ਦੀਨ ਦੁਖੀਆਂ
ਦੀ ਸਹਾਇਤਾ ਕਰਾਂ ਤੇ ਇਸ ਕੰਮ ਵਿੱਚ ਆਪਾ
ਤੱਕ ਵਾਰ ਦੇਵਾਂ, ਮੈਨੂੰ ਕੋਈ ਡਰ ਨਹੀਂ ਡਰਾ
ਸਕਦਾ ਤੇ ਕੋਈ ਲਾਲਚ ਮੂਲ ਨਹੀਂ ਲੈ
ਸਕਦਾ, ਮੇਰਾ ਇਹੋ ਉੱਤਰ ਹੈ ਕਿ ਸਿੱਖੀ ਕੇਸਾਂ
ਸਵਾਸਾਂ ਨਾਲ ਨਿਭੇਗੀ ਤੇ ਮੌਤ ਦੀ ਕੱਖ

ਪ੍ਰਵਾਹ ਨਹੀਂ ।

ਮੌਲਵੀ—ਦੁਨਯਾਵੀ ਫਾਇਦੇ ਤੋਂ ਛੁਟ ਆਕਬਤ ਵਿੱਚ ਭੀ ਮੋਮਨ ਸਦਾ ਫਾਇਦੇ ਵਿੱਚ ਰਹਿਣਗੇ ਕਿਉਂਕਿ ਹਜ਼ਰਤ ਦੀ ਉੱਮਤ ਲਈ ਸਦਾ ਬਹਿਸ਼ਤਾਂ ਦੇ ਬੂਹੇ ਖੁਲ੍ਹੇ ਹਨ ਤੇ ਕਾਫਰਾਂ ਲਈ ਏਥੇ ਓਥੇ ਦੋਵੀਂ ਜਹਾਨੀ ਨਰਕ ਹੈ। ਸੋ ਜ਼ਰਾ ਸੋਚ ਸਮਝਕੇ ਉੱਤਰ ਦੇਹ ਹੁਣ ਤਾਂ ਤੇਰੇ ਲਈ ਲੋਕ ਪ੍ਰਲੋਕ ਦੇ ਬੂਹੇ ਖੁਲ੍ਹਦੇ ਹਨ ਫੇਰ ਤਰਲੇ ਕਰਦਿਆਂ ਵੀ ਇਹ ਮੌਕਾ ਹੱਥ ਨਹੀਂ ਆਉਣਾ।

ਬਿਜਲਾ ਸਿੰਘ—ਆਪ ਜੋ ਮੁੜ ੨ ਬਹਿਸ਼ਤ ਦਾ ਲਾਲਚ ਦੇਂਦੇ ਹੋ ਕਿਰਪਾ ਕਰਕੇ ਦੱਸੋ ਤਾਂ ਸਹੀ ਤੁਹਾਡੇ ਬਹਿਸ਼ਤ ਵਿੱਚ ਕੀ ਕੀ ਚੀਜ਼ਾਂ ਮਿਲਦੀਆਂ ਹਨ, ਮੌਲਵੀ (ਖੁਸ਼ ਹੋਕੇ ਕਿ ਹੁਣ ਮੁਰਗੀ ਫਸੀ ਸਮਝੋ) ਸਾਡੇ ਬਹਿਸ਼ਤ ਦੀ ਕੀ ਗੱਲ ਕਰਦੇ ਹੋ, ਓਥੇ ਐਹੋ ਜੇਹੀਆਂ ਚੀਜ਼ਾਂ ਮਿਲਦੀਆਂ ਹਨ ਕਿ ਕਾਫਰ ਤਰਸਦੇ ੨ ਮਰ

ਜਾਣ ਤੇ ਕਦੇ ਨ ਮਿਲਨ। ਬਹਿਸ਼ਤਾਂ ਵਿੱਚ ਠੰਢੇ ਪਾਣੀ ਦੀਆਂ ਨੈਹਰਾਂ ਵਗਦੀਆਂ ਹਨ ਤੇ ਸੁੰਦਰ ਸੁੰਦਰ ਫਲ ਖਾਣ ਨੂੰ ਕੇਵਲ ਖਾਹਸ਼ ਪੈਦਾ ਹੋਣ ਤੇ ਹੀ ਆਪ ਤੋਂ ਆਪ ਮੂੰਹ ਅੱਗੇ ਆ ਜਾਂਦੇ ਹਨ ਤੇ ਮੌਜਾਂ ਲੁੱਟਨ ਲਈ ਹੂਰਾਂ ਤੇ ਗਿਲਮਾਨ ਹੱਥ ਬੱਧੀ ਖੜੀਆਂ ਰਹਿੰਦੀਆਂ ਹਨ, ਠੰਢੇ ਤੇ ਮਿੱਠੇ ਪਾਣੀ ਦੇ ਚਸ਼ਮੇ ਤੇ ਦੁੱਧ ਦੀਆਂ ਨੈਹਰਾਂ ਹਰਦਮ ਵਗਦੀਆਂ ਰਹਿੰਦੀਆਂ ਹਨ।

ਬਿਜਲਾ ਸਿੰਘ-ਤਦ ਮੈਨੂੰ ਐਹੋ ਜੇਹੇ ਬਹਿਸ਼ਤ ਵਿੱਚ ਜਾਣ ਦੀ ਲੋੜ ਨਹੀਂ ਕਿਉਂਕਿ ਨ ਤਾਂ ਸਾਨੂੰ ਹੂਰਾਂ ਦੀ ਲੋੜ ਹੈ, ਅਸੀਂ ਕਾਮੀ ਪੁਰਸ਼ ਨਹੀਂ ਹਾਂ ਕਿ ਹੂਰਾਂ ਦੇ ਲਾਲਚ ਵਿੱਚ ਫਸ ਜਾਈਏ, ਮਲੂਮ ਹੁੰਦਾ ਹੈ ਇਹ ਬਹਿਸ਼ਤ ਦੀ ਕਾਢ ਕਾਮੀ ਪੁਰਸ਼ਾਂ ਨੂੰ ਫਸਾਉਣ ਲਈ ਹੈ। ਹੋਰ ਠੰਢੇ ਮਿੱਠੇ ਪਾਣੀ ਦੇ ਚਸ਼ਮੇਂ ਇਹ ਤਾਂ ਅਸੀਂ ਰੋਜ਼ ਪਾਣੀ ਪੀਂਦੇ ਹਾਂ ਸਾਡੇ ਭਾਰਤ ਵਰਸ਼ ਦੇ ਦਰਯਾ ਤੇ ਪਹਾੜਾਂ ਦਾ ਪਾਣੀ ਜਿੰਨਾਂ

ਠੰਢਾ ਤੇ ਮਿੱਠਾ ਹੈ ਕਿਧਰੇ ਹੋਰ ਥਾਂ ਨਹੀਂ ਮਿਲ ਸਕਦਾ, ਸਗੋਂ ਅਸੀਂ ਤਾਂ ਬਨਾਂ ਪਹਾੜਾਂ ਵਿੱਚ ਇਹੋ ਹੀ ਪਾਣੀ ਪੀਂਦੇ ਹਾਂ ਹੋਰ ਮੇਵਿਆਂ ਦੀ ਵੀ ਸਾਡੇ ਦੇਸ਼ ਵਿੱਚ ਕੋਈ ਕਮੀ ਨਹੀਂ, ਮੈਂ ਤਾਂ ਸਮਝਦਾ ਹਾਂ ਕਿ ਤੁਹਾਡੇ ਪੈਗੰਬਰ ਸਾਹਿਬ ਅ਼ਰਬ ਦੇ ਰੇਤਲੇ ਦੇਸ਼ ਵਿੱਚ ਹੋਏ ਹਨ ਜਿੱਥੇ ਨਾ ਤਾਂ ਪਾਣੀ ਲੱਭਦਾ ਹੈ ਨ ਫਲ ਨ ਫੁਲ, ਤੇ ਭੁਲਾ ਦੁਧ ਤਾਂ ਦੂਰ ਦੀ ਗੱਲ ਰਹੀ, ਉਹਨਾਂ ਕਿਸੇ ਤਾਜਰ ਪਾਸੋਂ ਹਿੰਦੁਸਤਾਨ ਦੀ ਤਾਰੀਫ ਸੁਣੀਂ ਹੋਣੀ ਹੈ ਕਿ ਓਥੇ ਦੁੱਧ ਦੀਆਂ ਨੈਹਰਾਂ ਵਗਦੀਆਂ ਹਨ ਤੇ ਠੰਢੇ ਮਿਠੇ ਪਾਣੀ ਦੇ ਚਸ਼ਮੇ ਵਗਦੇ ਹਨ ਤੇ ਹਰ ਪ੍ਰਕਾਰ ਦੇ ਫਲ ਮੇਵਿਆਂ ਨਾਲ ਜੰਗਲਾਂ ਦੇ ਜੰਗਲ ਲਦੇ ਪਏ ਹਨ ਤੇ ਅਕਸਰ ਹਿੰਦੁਸਤਾਨ ਦੀਆਂ ਜ਼ਨਾਨੀਆਂ ਵੀ ਸੁੰਦਰਤਾ ਤੇ ਖੂਬਸੂਰਤੀ ਵਿੱਚ ਹੂਰਾਂ ਨੂੰ ਮਾਤ ਕਰਦੀਆਂ ਹਨ ਇਹ ਚੀਜ਼ਾਂ ਤੇ ਨਿਆਮਤ ਅਰਬੀ ਲੋਕਾਂ ਨੇ ਕਦੇ ਸੁਪਨੇ ਵਿੱਚ ਵੀ ਨਹੀਂ ਦੇਖੀਆਂ

ਹੋਣੀਆਂ ਸੋ ਉਹਨਾਂ ਨੂੰ ਪਿੱਛੇ ਲਾਉਣ ਲਈ ਆਪਦੇ ਪੈਗੰਬਰ ਸਾਹਿਬ ਨੇ ਇਹ ਲਾਲਚ ਦਿੱਤੇ ਹੋਣਗੇ ਤੇ ਅਸੀਂ ਤਾਂ ਉਸ ਜੀਉਂਦੇ ਜਾਗਦੇ ਬਹਿਸ਼ਤ ਵਿੱਚ ਬੈਠੇ ਹਾਂ ਜਿਸਦੀ ਤਾਰੀਫ ਆਪਦੇ ਧਰਮ ਗ੍ਰੰਥਾਂ ਵਿੱਚ ਐਨੀ ਲਿਖੀ ਹੈ ਉਹ ਇਹ ਭਾਰਤ ਵਰਸ਼ ਹੀ ਹੈ ਤੁਸੀਂ ਐਵੇਂ ਭੁਲੇਖੇ ਵਿੱਚ ਪਏ ਹੋਏ ਅਸਲ ਮਤਲਬ ਨਹੀਂ ਸਮਝੇ ।

ਮੁੱਲਾਂ—ਬਸ ਓਇ ਕਾਫਰਾ! ਤੂੰ ਬੜਾ ਨਿਡਰ ਹੈਂ ਕਿ ਕਾਫਰ ਹੋਕੇ ਮੋਮਨਾ ਦੇ ਸਾਮ੍ਹਣੇ ਹਜ਼ਰਤਾਂ ਲਈ ਇਹ ਹੱਤਕ ਭਰੇ ਲਫਜ਼ ਵਰਤਦਾ ਹੈਂ ਤੈਨੂੰ ਪਤਾ ਨਹੀਂ ਤੂੰ ਕਿੱਥੇ ਬੈਠਾ ਹੈਂ, ਮੁੜ ਜੇ ਇਹੋ ਜੇਹੀ ਗੱਲ ਮੂੰਹੋਂ ਕੱਢੀ ਤਦ ਤੇਰਾ ਸਿਰ ਏਥੇ ਲੇਟਦਾ ਨਜ਼ਰ ਆਏਗਾ ।

ਬਿਜਲਾ ਸਿੰਘ—ਮੈਂ ਕੋਈ ਬੁਰੀ ਗੱਲ ਤਾਂ ਨਹੀਂ ਆਖੀ, ਤੁਹਾਡੇ ਬਹਿਸ਼ਤ ਦੀ ਤਸ਼ਰੀਹ ਹੀ ਕੀਤੀ ਹੈ ਏਸੇ ਪ੍ਰਕਾਰ ਆਪਦੇ ਧਰਮ ਸੰਬੰਧੀ

ਕਈ ਹੋਰ ਗੱਲਾਂ ਹਨ ਜਿਨ੍ਹਾਂ ਉਪਰ ਪੜਦਾ ਹੀ ਰਹਿਣਾ ਚੰਗਾ ਹੈ ਏਸੇ ਲਈ ਤਾਂ ਮੈਂ ਆਖਦਾਹਾਂ ਕਿ ਤੁਸਾਂ ਜ਼ੁਲਮ ਜ਼ਰੂਰ ਕਰਨਾ ਹੈ ਸੋ ਕਰ ਲਓ! ਜਦ ਤੁਸੀਂ ਅਕਲ ਤੇ ਸੋਚ ਤੋਂ ਕੰਮ ਲੈਣਾ ਹੀ ਨ ਹੋਇਆ ਜੋ ਕਰਨਾ ਹੋਇਆ ਸ਼ਰਾ ਤੇ ਮੱਥੇ ਮੜ੍ਹਕੇ ਕਰ ਲੈਂਦੇ ਹੋ ਫੇਰ ਕਹਿਣਾ ਸੁਨਣਾ ਵਿਅਰਥ ਹੈ ਏਸੇ ਲਈ ਅਸੀਂ ਸਾਫ ਆਖ ਦੇਂਦੇ ਹਾਂ ਕਿ ਸਾਨੂੰ ਐਸਾ ਧਰਮ ਕਬੂਲ ਨਹੀਂ ਤੇ ਜੋ ਮਰਜ਼ੀ ਆਵੇ ਕਰੋ।

ਮੁੱਲਾਂ—ਇਹ ਬੜਾ ਵੱਡਾ ਕੁਫਰ ਤੋਲਨ ਵਾਲਾ ਮਰਦੂਦ ਹੈ ਇਸਨੇ ਸਿੱਧੀ ਤਰਾਂ ਨਹੀਂ ਮੰਨਣਾ ਇਸਨੂੰ ਚਰਖੜੀ ਉਪਰ ਚੜ੍ਹਾਕੇ ਇਸਦਾ ਤੂੰਬਾ ੨ ਉਡਾ ਦਿਓ, ਤਦ ਇਸਦੀ ਅਕਲ ਟਿਕਾਣੇ ਆਵੇਗੀ ਇਸਨੂੰ ਸਿੱਧੀ ਵੀ ਉਲਟੀ ਮਲੂਮ ਹੁੰਦੀ ਹੈ ਇਸ ਲਈ ਇਸਨੂੰ ਇਹੋ ਸਜ਼ਾ ਮਿਲਣੀ ਚਾਹੀਦੀ ਹੈ, ਮੂਜ਼ੀ ਨੂੰ ਅੱਜ ਹੀ ਚਰਖੜੀ ਉਪਰ ਲੈ ਜਾਓ। ਉਸੇ ਵੇਲੇ

ਮਸੀਤ ਵਿੱਚ ਹੀ ਚਰਖੜੀ ਮੰਗਵਾ ਲਈ ਗਈ
ਤੇ ਜੱਲਾਦਾਂ ਨੂੰ ਤਿਆਰ ਕਰਨ ਦਾ ਹੁਕਮ
ਦਿੱਤਾ ਗਿਆ, ਮੁਗਲ ਰਾਜ ਵਿੱਚ ਇਹ ਸਭ
ਤੋਂ ਕਰੜੀ ਸਜ਼ਾ ਸੀ ਜੋ ਕਿਸੇ ਅਪ੍ਰਾਧੀ ਨੂੰ
ਦਿੱਤੀ ਜਾ ਸਕੇ ਤੇ ਬਹੁਤੀ ਸਿੱਖਾਂ ਨੂੰ ਹੀ ਦਿੱਤੀ
ਜਾਂਦੀ ਸੀ, ਜਾਂ ਐਉਂ ਸਮਝੋ ਕਿ ਇਹ ਚਰਖੜੀ
ਸਿੱਖਾਂ ਪਾਸੋਂ ਸਿੱਖੀ ਛੁਡੌਣ ਲਈ ਹੀ ਨਵੀਂ
ਕਾਢ ਕੱਢੀ ਗਈ ਸੀ, ਇਸਦੇ ਵਿਚ ਸਿਰ
ਦਿੱਤਾ ਜਾਂਦਾ ਹੈ ਤੇ ਚਰਖੜੀ ਦੇ ਫਿਰਨ ਨਾਲ
ਤੇਜ਼ ਸੂਏ ਨੂੰ ਨਸ਼ਤਰਾਂ ਨਾਲ ਜੋ ਵਿੱਚ ਲਗੇ
ਹੁੰਦੇ ਹਨ ਮਾਸ ਰੂੰ ਵਾਂਗ ਪਿੰਜਿਆ ਜਾਂਦਾ ਹੈ
ਤੇ ਆਦਮੀ ਤੇ ਹੱਦ ਦਰਜੇ ਦਾ ਦੁੱਖ ਪਹੁੰਚਦਾ
ਹੈ। ਫਾਂਸੀ ਮਿਲਨਾਂ, ਕਤਲ ਹੋਣਾ ਯਾ ਹੋਰ
ਮੌਤੇ ਮਰਨਾਂ ਐਨਾ ਦੁਖਦਾਈ ਨਹੀਂ ਹੁੰਦਾ
ਜਿੰਨਾਂ ਚਰਖੜੀ ਨਾਲ ਪਿੰਜਿਆ ਜਾਣਾ, ਸੋ
ਭਾਈ ਬਿਜਲਾ ਸਿੰਘ ਜੀ ਵਾਸਤੇ ਵੀ ਇਹੋ
ਕਰੜੀ ਸਜ਼ਾ ਉਹਨਾਂ ਜ਼ਾਲਮਾਂ ਨੇ ਨੀਯਤ

ਕੀਤੀ। ਭਾਵੇਂ ਹਾਕਮ ਇਹ ਹਥਿਆਰ ਵਰਤਕੇ ਦੇਖ ਚੁਕੇ ਸਨ ਕਿ ਕੋਈ ਸਿੱਖ ਵੀ ਦੁੱਖ ਤੋਂ ਡਰਦਾ ਧਰਮ ਨਹੀਂ ਛੱਡਦਾ ਪਰ ਫੇਰ ਵੀ ਉਹ ਇਹ ਹਥਿਆਰ ਵਰਤਨੋਂ ਨਹੀਂ ਸਨ ਰੁਕਦੇ ਯਾ ਐਉਂ ਸਮਝੋ ਕਿ ਜਿਸ ਪ੍ਰਕਾਰ ਸ਼ਕਾਰੀ ਨੂੰ ਫੈਦਾ ਹੋਵੇ ਯਾ ਨਾ ਉਸਨੂੰ ਸ਼ਕਾਰ ਖੇਡਨ ਤੇ ਜਾਨਵਰ ਮਾਰਨ ਵਿੱਚ ਹੀ ਸੁਵਾਦ ਆਉਂਦਾ ਹੈ ਯਾ ਇਸਤਰਾਂ ਸਮਝੋ ਕਿ ਸ਼ਕਾਰੀ ਆਪਣੀ ਚਾਹ ਯਾ ਸਵਾਦ ਬਦਲੇ ਹੀ ਜਾਨਵਰ ਦਾ ਘਾਤ ਕਰਨ ਵਿੱਚ ਖੁਸ਼ੀ ਹੁੰਦਾ ਹੈ। ਏਸੇ ਤਰਾਂ ਜ਼ਾਲਮ ਲੋਕ ਜ਼ੁਲਮ ਕਰਨ ਵਿੱਚ ਹੀ ਖੁਸ਼ੀ ਹੁੰਦੇ ਹਨ ਤੇ ਏਸੇ ਵਿੱਚ ਉਹਨਾਂ ਨੂੰ ਸੁਵਾਦ ਆਉਂਦਾ ਹੈ,ਏਸੇ ਪ੍ਰਕਾਰ ਉਹ ਜਾਣਦੇ ਹੋਏ ਵੀ ਕਿ ਸਿੱਖ ਦਾ ਬੱਚਾ ਕਦੀ ਧਰਮ ਨਹੀਂ ਛੱਡੇਗਾ ਪਰ ਫੇਰ ਵੀ ਜ਼ੁਲਮ ਕਰਨ ਤੋਂ ਬਾਜ਼ ਨਹੀਂ ਸੀ ਆਉਂਦੇ।

ਉਸ ਵੇਲੇ ਹੀ ਫੈਸਲਾ ਲਿਖਿਆ ਗਿਆ

ਕਿ ਬਿਜਲਾ ਸਿੰਘ ਨੂੰ ਸਰਕਾਰੀ ਕੈਦੀ ਛਡੌਣ
ਦੇ ਅਪ੍ਰਾਧ ਵਿੱਚ ਇਹ ਸਜ਼ਾ ਦਿੱਤੀ ਜਾਂਦੀ ਹੈ
ਕਿ ਉਸਨੂੰ ਚਰਖੜੀ ਉਪਰ ਚਾੜ੍ਹਕੇ ਮਾਰ
ਦਿੱਤਾ ਜਾਵੇ ਪਰ ਜੇ ਉਹ ਮੁਸਲਮਾਨ ਹੋਣਾ
ਕਬੂਲ ਕਰ ਲਏ ਤਦ ਉਹ ਇਸ ਸਜ਼ਾ ਤੋਂ
ਬਚ ਸਕਦਾ ਹੈ ।

ਚਰਖੜੀ ਗੱਡੀ ਗਈ ਤੇ ਚਾਰ ਸਿਪਾਹੀ
ਭਾਈ ਜੀ ਦੀਆਂ ਮੁਸ਼ਕਾਂ ਕੱਸਕੇ ਚਰਖੜੀ ਦੇ
ਪਾਸ ਲੈ ਗਏ ਦੋਵੇਂ ਹੱਥ ਪਿਛਲੀ ਤਰਫ਼ ਕਰਕੇ
ਜਕੜ ਦਿੱਤੇ ਗਏ ਦੋ ਆਦਮੀ ਚਰਖੜੀ
ਘੁਮਾਉਂਣ ਉਪਰ ਲੱਗ ਗਏ ਮੁਲਾਂ ਹੁਰੀ ਦੇਖਣ
ਲਈ ਕੋਲ ਖਲੋ ਗਏ ਤੇ ਜੱਲਾਦ ਨੇ ਭਾਈ
ਜੀ ਦਾ ਸਿਰ ਚਰਖੜੀ ਵਿੱਚ ਦੇ ਦਿੱਤਾ ।

ਅਜੇ ਚਰਖੜੀ ਦਾ ਇੱਕੋ ਫੇਰ ਆਇਆ
ਸੀ ਕਿ ਬਜ਼ਾਰ ਵਿੱਚੋਂ ਘੱਟੇ ਦਾ ਗੁਬਾਰ ਉਠਿਆ
ਪਲੋ ਪਲੀ ਵਿੱਚ ਖੜ ਖੜ ਦੀ ਅਵਾਜ਼ ਆਈ
ਕਿਸੇ ਜਾਤਾ ਹਨੇਰੀ ਕਿਸੇ ਆਖਿਆ ਭੁਚਾਲ

ਸਾਰੇ ਆਦਮੀਆਂ ਦੀਆਂ ਅੱਖਾਂ ਉਸੇ ਪਾਸੇ ਗੱਡੀਆਂ ਗਈਆਂ। ਅੱਖ ਦੇ ਪਲਕਾਰੇ ਵਿੱਚ ਕੀ ਦੇਖਦੇ ਹਨ ਕਿ ਉਸ ਘਟੇ ਦਾ ਰਸਾਲਾ ਬਣਕੇ ਕਾਲੀ ਘਟਾ ਵਾਂਗ ਆ ਪਹੁੰਚਾ ਤੇ ਬਾਹਰ ਪੈਹਰੇ ਵਾਲੇ ਸਪਾਹੀਆਂ ਨਾਲ ਕਟਾ ਵੱਢ ਮਾਰ ਧਾੜ ਤੇ ਖੜ ਖੜਾਹਟ ਦੀ ਅਵਾਜ਼ ਆਉਣ ਲੱਗ ਪਈ, ਦੋ ਕੁ ਦਸਤੇ ਮਸੀਤ ਦੇ ਅੰਦਰ ਜਾ ਵੜੇ ਤੇ ਜਾਂਦਿਆਂ ਹੀ ਜ਼ੋਰ ਦੀ "ਸਤਿ ਸ੍ਰੀ ਅਕਾਲ" ਦਾ ਜੈਕਾਰਾ ਐਸਾ ਗਜਾਯਾ ਕਿ ਅਸਮਾਨ ਗੂੰਜ ਉਠਿਆ ਓਥੇ ਬੈਠੇ ਹੋਏ ਲੋਕਾਂ ਦੇ ਸਣੇ ਗਵਰਨਰ ਤੇ ਮੁਲਾਂ ਸਾਹਿਬ ਦੇ ਰੂਹ ਕਬਜ਼ ਹੋਗਏ ਉਹ ਬਹਾਦਰ ਜਵਾਨ ਚਰਖੜੀ ਵੱਲ ਵਧੇ ਜੱਲਾਦਾਂ ਨੂੰ ਦੋ ਦੋ ਧੌਲਾਂ ਮਾਰਕੇ ਪਰੇ ਸੁਟਿਆ ਬਿਜਲਾ ਸਿੰਘ ਦੇ ਬੰਦਨ ਕਟੇ ਤੇ ਪਲੋ ਪਲੀ ਵਿੱਚ ਔਹ ਗਏ, ਔਹ ਗਏ, ਹਰਨ ਹੋ ਗਏ। ਪਿਛੋਂ ਦੂਜੇ ਸਿੱਖਾਂ ਨੇ ਕਈ ਸਪਾਹੀਆਂ ਨੂੰ ਸੱਥਰ ਲਾਹਿਆ ਤੇ

ਮਿੰਟਾਂ ਵਿੱਚ ਖੂਨ ਦੀ ਨਦੀ ਵਹਾਉਂਦੀ ਹੋਈ ਤੇ ਲੋਕਾਂ ਦੀਆਂ ਖੁਸ਼ੀਆਂ ਨੂੰ ਮਲੀਆਮੇਟ ਕਰਦੀ ਹੋਈ ਫੌਜ ਪਛਮੀ ਦਰਵਾਜੇ ਵਿੱਚ ਦੀ ਕੂਚ ਕਰ ਗਈ ਇਸ ਅਫੜਾ ਦਫੜੀ ਵਿੱਚ ਕਿਸੇ ਨੂੰ ਦੂਜੀ ਫੌਜ ਮੰਗੌਣ ਦੀ ਸੋਝੀ ਵੀ ਨ ਰਹੀ ਸਭ ਨੂੰ ਆਪੋ ਆਪਣੀ ਜਾਨ ਦੀ ਪਈ ਹੋਈ ਸੀ ਕੌਣ ਕਿਸੇ ਦੀ ਸੁਰਤ ਸੰਭਾਲਦਾ ਸੀ। ਸਿਖਾਂ ਨੂੰ ਇਹ ਮੌਕਾ ਹੋਰ ਵੀ ਚੰਗਾ ਹੱਥ ਲੱਗਾ ਤੇ ਉਹ ਸਹਿਜ ਹੀ ਵੈਰੀਆਂ ਦੇ ਕੇਂਦਰ ਵਿਚੋਂ ਆਪਣਾ ਕੰਮ ਕਰਦੇ ਹੋਏ ਮਾਰੋਮਾਰ ਕਰਦੇ ਹੋਏ ਨਿਕਲ ਗਏ। ਭਾਈ ਬਿਜਲਾ ਸਿੰਘ ਜੀ ਨੇ ਇਸ ਵੇਲੇ ਸਿਰ ਸਹੈਤਾ ਆ ਪਹੁੰਚਨ ਤੇ ਵਾਹਿਗੁਰੂ ਅਕਾਲ ਪੁਰਖ ਦਾ ਲਖ ੨ ਸ਼ੁਕਰ ਮਨਾਯਾ ਤੇ ਵਿਛੜੇ ਹੋਏ ਭਰਾਵਾਂ ਨੂੰ ਘੁਟ ਘੁਟਕੇ ਜੱਫੀਆਂ ਪਾਕੇ ਮਿਲਿਆ, ਦੂਰ ਜਾਕੇ ਜਥੇ ਨੇ ਸਾਹ ਲਿਆ ਤੇ ਓਸੇ ਤਰਾਂ ਲਾਹੌਰ ਵੱਲ ਕੂਚ ਬੋਲ ਦਿੱਤਾ।

## ੮ ਕਰਨ ਬਾਰ੍ਹਵਾਂ

ਸੂਰਜ ਚੜ੍ਹਦਾ ਹੈ ਲੋਕ ਹਰ ਰੋਜ਼ ਦੇਖਦੇ ਹਨ ਪਰ ਅੱਜ ਜੋ ਸੂਰਜ ਚੜ੍ਹਿਆ ਹੈ ਉਹ ਮੁੱਦਤਾਂ ਯਾਦਗਾਰ ਰਹੇਗਾ।ਸਿੰਘਣੀਆਂ ਨੂੰ ਕੈਦ ਹੋਇਆਂ ਅੱਜ ਚੌਥਾ ਦਿਨ ਹੈ ਤੇ ਇਸ ਵਿਚਕਾਰ ਉਹਨਾਂ ਨੂੰ ਇੱਕ ੨ ਛੋਲਿਆਂ ਦੀ ਰੋਟੀ ਤੇ ਇੱਕ ਇੱਕ ਕਟੋਰਾ ਪਾਣੀ ਤੋਂ ਛੁਟ ਕੁਝ ਖਾਣ ਪੀਣ ਲਈ ਨਹੀਂ ਦਿੱਤਾ ਗਿਆ, ਉਹ ਵਿਚਾ-ਰੀਆਂ ਸਵਾ ਸਵਾ ਮਣ ਦਾਣੇ ਪੀਂਸਦੀਆਂ ੨ ਅਧਮੋਈਆਂ ਹੋ ਚੁਕੀਆਂ ਹਨ ਤੇ ਉਹਨਾਂ ਦੇ ਨਿੱਕੇ ੨ ਮਾਸੂਮ ਬਾਲ ਭੁਖ ਪਿਆਸ ਨਾਲ ਕੁਮਲਾ ਗਏ ਹਨ ਪਰ ਪਾਪੀ ਮੀਰ ਮੰਨੂੰ ਹੈ ਕਿ ਉਸਦਾ ਪੱਥਰ ਵਰਗਾ ਦਿਲ ਨਰਮ ਨਹੀਂ ਹੋਇਆ ਸਗੋਂ ਅੱਜ ਦੇ ਦਿਨ ਲਈ ਜੋ ਕੰਬਾ ਦੇਣ ਵਾਲਾ ਹੁਕਮ ਉਸਨੇ ਦਿੱਤਾ ਹੈ ਉਹ

ਪਾਠਕਾਂ ਨੇ ਪਿਛਲੇ ਪਤਰਿਆਂ ਵਿੱਚੋਂ ਪੜ੍ਹ ਲੀਤਾ ਹੈ।

ਦਿਨ ਚੰਗਾ ਚੜ੍ਹ ਆਯਾ ਹੈ ਸੂਰਜ ਦੇਵਤਾ ਖ਼ਬਰੇ ਕਿਉਂ ਹਰ ਰੋਜ਼ ਨਾਲੋਂ ਵਧੀਕ ਲਾਲ ਪੀਲਾ ਹੋ ਰਿਹਾ ਹੈ, ਅਸਮਾਨ ਉੱਪਰ ਬਦਲੀਆਂ ਏਧਰ ਉਧਰ ਫਿਰਦੀਆਂ ਹਈਆਂ ਸੂਰਜ ਦਾ ਮੁਖੜਾ ਲੁਕਾਕੇ ਫੇਰ ਅੱਗੋਂ ਹਟ ਜਾਂਦੀਆਂ ਹਨ, ਮਾਨੋਂ ਸੂਰਜ ਕਿਸੇ ਭਿਆਨਕ ਹੋਣ ਵਾਲੀ ਘਟਨਾ ਨੂੰ ਤੱਕਕੇ ਕਦੀ ਮੂੰਹ ਅੱਗੇ ਹੱਥ ਲੈ ਲੈਂਦਾ ਹੈ ਕਦੀ ਫੇਰ ਜਾਬਰ ਤੇ ਸਾਬਰ ਵੱਲ ਤੱਕਨ ਲਈ ਹੱਥ ਮੂੰਹ ਅੱਗੋਂ ਹਟਾ ਲੈਂਦਾ ਹੈ, ਜਿਸ ਜਿਸ ਆਦਮੀ ਨੇ ਕੱਲ ਦਾ ਮੀਰ ਮੰਨੂ ਦਾ ਹੁਕਮ ਸੁਣਿਆਂ ਓਹੋ ਤ੍ਰਾਹ ਕਰ ਉਠਿਆ। ਐਨਾ ਜ਼ੁਲਮ, ਐਨਾ ਪਾਪ ਖੁਦਾ ਕਿਉਂ ਨ ਐਸੇ ਜਰਵਾਣਿਆਂ ਉੱਪਰ ਆਪਣਾ ਕਹਿਰ ਪਾਏਗਾ! ਜੇਹੜੇ ਮਾਸੂਮ ਬੱਚਿਆਂ ਉੱਪਰ ਵੀ ਜ਼ੁਲਮ ਕਰਨੇ ਸੰਕੋਚ ਨਹੀਂ ਕਰਦੇ।

ਇਸ ਵੇਲੇ ਕੈਦਖਾਨੇ ਦੇ ਹਾਤੇ ਵਿੱਚ ਮੀਰ ਮੰਨੂੰ ਦੁਸ਼ਟ ਪੈਹਰੇਦਾਰਾਂ ਸਮੇਤ ਆ ਚੁਕਾ ਹੈਆਉਂਦਿਆਂ ਹੀ ਓਸਨੇ ਸਿੰਘਣੀਆਂ ਨੂੰ ਇੱਕ ਕਤਾਰ ਵਿੱਚ ਖੜੀਆਂ ਕਰ ਦਿੱਤਾ ਤੇ ਪੁਛਿਆ ਅਜੇ ਵੀ ਵੇਲਾ ਹੈ ਦੱਸੋ ਰਾਤ ਨੂੰ ਕੀ ਫੈਸਲਾ ਕੀਤਾ ਹੈ ਬੱਚਿਆਂ ਨੂੰ ਬਚਾਉਣਾ ਚਾਹੁੰਦੀਆਂ ਹੋ ਕਿ ਨਹੀਂ ? ਜੇ ਮੁਸਲਮਾਨ ਹੋਣਾ ਪ੍ਰਵਾਨ ਕਰ ਲੋ ਤਦ ਅਜੇ ਵੀ ਕੁਝ ਨਹੀਂ ਵਿਗੜਿਆ ਤੇ ਅਜੇ ਵੀ ਤੁਸਾਂ ਜ਼ਿਦ ਕੀਤੀ ਤਦ ਮੈਂ ਕੱਲ ਵਾਲਾ ਹੁਕਮ ਵਜਾਉਣ ਲਈ ਮਜਬੂਰ ਹੋਵਾਂਗਾ, ਦੱਸੋ ਕੀ ਸਲਾਹ ਹੈ ? ਸਿੰਘਣੀਆਂ ਨੇ ਉੱਤਰ ਦਿੱਤਾ ਅਸਾਂ ਤੇਰਾ ਹੁਕਮ ਕੱਲ ਹੀ ਸੁਣ ਲੀਤਾ ਸੀ। ਸਾਡਾ ਉੱਤਰ ਹੁਣ ਫੇਰ ਸੁਣ ਲੈ ਅਸੀਂ ਜਦੋਂ ਅੰਮ੍ਰਤ ਛਕਿਆ ਸੀ ਆਪਣਾ ਸਿਰ ਤੇ ਸਰਬੰਸ ਓਦੋਂ ਦਾ ਹੀ ਗੁਰੂ ਦੇ ਹਵਾਲੇ ਕਰ ਚੁਕੀਆਂ ਹਾਂ, ਹੁਣ ਇਹ ਸਭ ਕੁਝ ਗੁਰੂ ਦਾ ਹੈ ਤਸੀਂ ਆਪਣਾ ਜ਼ੁਲਮ ਭਰਿਆ ਹੁਕਮ ਚਲਾ

ਲਓ, ਅਸੀਂ ਸਿੱਖੀ ਧਰਮ ਨੂੰ ਕਦੀ ਨਹੀਂ ਤ੍ਰਿਆਗਾਂਗੀਆਂ ।

ਮੀਰ ਮੰਨੂੰ ਨੇ ਇਹ ਉੱਤ੍ਰ ਸੁਣਦਿਆਂ ਸੜ ਬਲਕੇ ਕੋਲੇ ਹੋਗਿਆ ਉਸੇ ਵੇਲੇ ਦੁਸ਼ਟ ਨੇ ਕੈਹਰਵਾਨ ਹੋਕੇ ਹੁਕਮ ਦਿੱਤਾ ਇਹਨਾਂ ਦੀਆਂ ਛਾਤੀਆਂ ਨਾਲੋਂ ਬਚੇ ਵੱਖਰੇ ਕਰਕੇ ਇਹਨਾਂ ਦੇ ਸਾਹਮਣੇ ਨੇਜ਼ਿਆਂ ਵਿੱਚ ਪ੍ਰੋ ਲਓ ਤੇ ਤਲਵਾਰ ਨਾਲ ਟੁਕੜੇ ੨ ਕਰਕੇ ਮੁੜ ਇਹਨਾਂ ਦੀਆਂ ਝੋਲੀਆਂ ਵਿੱਚ ਪਾ ਦਿਓ । ਉਹਨਾਂ ਦਲੇਰ ਸਿੰਘਣੀਆਂ ਨੇ ਇਹ ਦਰਦ ਨਾਕ ਹੁਕਮ ਸੁਣਿਆਂ ਤੇ ਆਪਣਿਆਂ ਪੱਲਿਆਂ ਨਾਲ ਮੂੰਹ ਲੁਕਾ ਲੀਤੇ ਜ਼ਾਲਮਾਂ ਜਰਵਾਣਿਆਂ ਨੇ ਇੱਕ ੨ ਮਾਂ ਦੀ ਛਾਤੀ ਨਾਲੋਂ ਬੱਚਿਆਂ ਨੂੰ ਲਾਹਿਆ ਤੇ ਰੋਂਦੀਆਂ ਕੁਰਲਾਂਦੀਆਂ ਦੇ ਸਾਹਮਣੇ ਮਾਸੂਮਾਂ ਨੂੰ ਉੱਪਰ ਉਛਾਲਕੇ ਨੇਜ਼ਿਆਂ ਵਿੱਚ ਵਿੰਨ੍ਹ ਵਿੰਨ੍ਹਕੇ ਮਾਰਿਆ ਤੇ ਪਿੱਛੋਂ ਤੇਜ਼ ਤਲਵਾਰ ਨਾਲ ਉਹਨਾਂ ਦੇ ਟੁਕੜੇ

ਟੁਕੜੇ ਕਰਕੇ ਮੁੜ ਉਹਨਾਂ ਹੀ ਮਾਵਾਂ ਦੀਆਂ
ਝੋਲੀਆਂ ਵਿਚ ਪਾ ਦਿੱਤਾ। ਇਸ ਭਿਆਨਕ
ਘਟਨਾਂ ਨੂੰ ਅੱਖਾਂ ਅੱਗੇ ਲਿਆਉਂਦੇ ਹੀ ਲੂੰ
ਕੰਡੇ ਹੋ ਜਾਂਦੇ ਹਨ ਤੇ ਅੱਖਾਂ ਜ਼ਾਰੋ ਜ਼ਾਰ ਨੀਰ
ਵਹਾਉਣ ਲੱਗ ਜਾਂਦੀਆਂ ਹਨ ਪਰ ਜਦ ਉਨ੍ਹਾਂ
ਕੋਮਲ ਹਿਰਦੇ ਵਾਲੀਆਂ ਮਾਵਾਂ ਨਾਲ ਇਹ
ਹਾਲ ਵਰਤਿਆ ਹੋਵੇਗਾ ਤਦ ਖਬਰੇ ਉਹਨਾਂ
ਦੇ ਦਿਲ ਉਪਰ ਕੀ ਬੀਤੀ ਹੋਵੇਗੀ ਧੰਨ ਹਨ
ਉਹ ਮਾਂਵਾਂ ਜਿਨ੍ਹਾਂ ਨੇ ਸਿੱਖੀ ਸਰਮ ਦੇ ਮੁਕਾਬਲੇ
ਵਿੱਚ ਆਪਣੇ ਜਿਗਰ ਦੇ ਟੋਟਿਆਂ ਨੂੰ ਟਟੋ ੨
ਹੁੰਦੇ ਵੇਖਿਆ ਪਰ ਸਿੱਖੀ ਸਿਦਕ ਨ ਹਾਰਿਆ।

ਉਸ ਪਾਪੀ ਨੇ ਇਹ ਕਾਰਾ ਹਰ ਇੱਕ
ਸਿੰਘਣੀ ਨਾਲ ਜਿਸਦੇ ਕੁਝ ਬਾਲ ਸੀ ਕੀਤਾ
ਤੇ ਅਤ ਨੂੰ ਜਦ ਸਾਰੇ ਬਾਲਾਂ ਨੂੰ ਸ਼ਹੀਦ ਕਰ
ਚੁਕਾ ਫੇਰ ਉਹਨਾਂ ਬੇਟਬਲ ਹੋਈਆਂ ਸਿੰਘਣੀਆਂ
ਨੂੰ ਪੁਛਣ ਲੱਗਾ ਕਿ ਅਜੇ ਵੀ ਜ਼ਿਦ ਤੋਂ ਬਾਜ਼
ਆਈਆਂ ਜੇ ਕਿ ਨਹੀਂ? ਪੁੱਤ੍ਰ ਹੁਣ ਬਾਕੀ ਰਹਿ

ਹੀ ਕੀ ਗਿਆ ਸੀ ਜਦ ਉਹਨਾਂ ਪਾਸੋਂ ਜਿੰਦ ਜਾਨ ਤੋਂ ਵੀ ਪਿਆਰੇ ਜਿਗਰ ਦੇ ਟੋਟੇ ਖੋਹਕੇ ਸ਼ਹੀਦ ਕਰ ਦਿੱਤੇ ਗਏ ਤਦ ਬਾਕੀ ਹੋਰ ਹੁਣ ਉਹ ਕਰ ਹੀ ਕੀ ਸਕਦਾ ਸੀ ਕੜਕਕੇ ਉੱਤਰ ਦਿੱਤਾ—'ਐ ਦੁਸ਼ਟ! ਤੂੰ ਕੁਝ ਅੱਗੇ ਘੱਟ ਕੀਤੀ ਹੈ ਹੁਣ ਆਪਣੇ ਦਿਲਦਾ ਗੁਬਾਰ ਰੱਜਕੇ ਕੱਢ ਲੈ ਸਾਡੀਆਂ ਜਾਨਾਂ ਤਾਂ ਅੱਗੇ ਹੀ ਗੁਰੂ ਦੀਆਂ ਹੋ ਚੁਕੀਆਂ ਹਨ ਮਰਨੋਂ ਡਰਾਉਣਾ ਐਵੇਂ ਬੇਵਕੂਫੀ ਹੈ।

ਫੇਰ ਜ਼ਾਲਮ ਨਵਾਬ ਨੇ ਕੁਝ ਫੌਜੀ ਸਿਪਾਹੀ ਭਿਆਰਕੇ ਉਹਨਾਂ ਨੂੰ ਡਰਾਉਣਾ ਤੇ ਧਮਕਾਉਣਾ ਚਾਹਿਆ ਕਿ ਹੁਣ ਅਸੀਂ ਤੁਹਾਨੂੰ ਵੀ ਕਤਲ ਕਰਾਂਗੇ ਪਰ ਓਥੇ ਅੱਗੋਂ ਡਰਨ ਵਾਲਾ ਕੌਣ ਸੀ ਉਹ ਮਰਨ ਨੂੰ ਝੱਟ ਤਿਆਰ ਹੋ ਗਈਆਂ ਉਹ ਦੁਸ਼ਟ ਪਾਪੀ ਤਿਆਰ ਹੀ ਸਨ ਕਿ ਤਲਵਾਰਾਂ ਚੁਕਕੇ ਆਪਣੀ ਕਾਇਰਤਾ ਦਾ ਸਬੂਤ ਦੇਂਦੇ ਕਿ ਮੀਰ ਮੰਨੂੰ ਦੇ ਦਿਲ ਵਿਚ

ਖਬਰੇ ਕੀ ਗੱਲ ਆਈ, ਹੁਕਮ ਦਿੱਤਾ ਹੱਛਾ ਅੱਜ ਦਾ ਦਿਨ ਇਨ੍ਹਾਂ ਨੂੰ ਹੋਰ ਮੋਹਲਤ ਦਿੱਤੀ ਜਾਂਦੀ ਹੈ ਜੇ ਕੱਲ ਤੱਕ ਇਹ ਆਪਣੀ ਜ਼ਿਦੋਂ ਬਾਜ਼ ਨ ਆਈਆਂ ਤਦ ਇਹਨਾਂ ਦੇ ਪੈਰੀਂ ਰਸੇ ਪਾਕੇ ਬਜ਼ਾਰਾਂ ਵਿੱਚ ਦੀ ਘਸੀਟ ਘਸੀਟਕੇ ਮਰਵਾ ਦਿੱਤਾ ਜਾਏਗਾ। ਇਹ ਆਖਕੇ ਉਹ ਪਾਪੀ ਵਾਪਸ ਚਲਾ ਗਿਆ ਤੇ ਓਸੇ ਦਿਨ ਸ਼ਾਮ ਨੂੰ ਜੱਲੋ ਦੀ ਤਰਫ ਸ਼ਕਾਰ ਖੇਡਣ ਲਈ ਚਲਾ ਗਿਆ।

ਅਗਲੇ ਦਿਨ ਸਵੇਰੇ ਜਦ ਮੀਰ ਮੰਨੂੰ ਸ਼ਕਾਰ ਖੇਡਕੇ ਵਾਪਸ ਲਾਹੌਰ ਨੂੰ ਮੁੜ ਰਿਹਾ ਸੀ ਤਦ ਰਸਤੇ ਵਿਚ ਹੀ ਲਾਹੌਰ ਤੋਂ ਦੋ ਕੁ ਕੋਹਾਂ ਦੀ ਵਿੱਥ ਉਤੇ ਉਸਦਾ ਜੱਥੇ ਨਾਲ ਟਾਕਰਾ ਹੋਗਿਆ ਸਿੱਖਾਂ ਨੇ ਮੀਰ ਮੰਨੂੰ ਨੂੰ ਪਛਾਣਕੇ "ਸਤਿ ਸ੍ਰੀ ਅਕਾਲ" ਦੇ ਜੈਕਾਰੇ ਗਜਾਏ ਤੇ ਭੁਖੇ ਸ਼ੇਰ ਵਾਂਗ ਮੀਰ ਮੰਨੂੰ ਦੀ ਫੌਜ ਉਪਰ ਜਾ ਪਏ।

ਮੀਰ ਮੰਨੂ ਉਸ ਵੇਲੇ ਚਾਰ ਪੰਜ ਸੌ ਸਵਾਰ ਸੀ, ਓਸੇ ਨਾਲ ਉਹਨਾਂ ਸਿੱਖਾਂ ਦਾ ਮੁਕਾਬਲਾ ਕੀਤਾ ਤੇ ਬਥੇਰਾ ਸਿੱਖਾਂ ਦੇ ਹਮਲੇ ਨੂੰ ਰੋਕਣ ਦਾ ਜਤਨ ਕੀਤਾ ਪਰ ਬਹਾਦਰ ਸਿੱਖਾਂ ਨੇ ਵੀ ਇਸ ਸਮੇਂ ਤਲਵਾਰ ਦੇ ਉਹ ਹੱਥ ਦਖਾਏ ਕਿ ਸੈਂਕੜੇ ਅਫਗਾਨਾਂ ਨੂੰ ਮਿੱਟੀ ਨਾਲ ਮਿਲਾ ਦਿੱਤਾ।ਮੀਰ ਮੰਨੂ ਦੀ ਬਾ ੀ ਦੀ ਫੌਜ ਪੱਤ੍ਰਾ ਵਾਚ ਗਈ ਤੇ ਮੀਰ ਮੰਨੂ ਵੀ ਬੜੀ ਮੁਸ਼ਕਲ ਨਾਲ ਜਾਨ ਬਚਾਕੇ ਭੱਜ ਗਿਆ ਸਿੱਖਾਂ ਨੇ ਉਹਨਾਂ ਦਾ ਪਿੱਛਾ ਕਰਨ ਦੀ ਥਾਂ ਸਿੱਧਾ ਲਾਹੌਰ ਉਪਰ ਹੱਲਾ ਬੋਲ ਦਿੱਤਾ ਅਤੇ ਜਾਂਦੇ ਹੀ ਕੈਦੀ ਸਿੰਘਣੀਆਂ ਨੂੰ ਕੈਦਖਾਨੇ ਵਿਚੋਂ ਕੱਢਿਆ ਉਹ ਵਿਚਾਰੀਆਂ ਮੌਤ ਦੀਆਂ ਘੜੀਆਂ ਗਿਣ ਰਹੀਆਂ ਸਨ ਆਪਣੇ ਵੀਰਾਂ ਨੂੰ ਆ ਪਹੁੰਚੇ ਵੇਖਕੇ ਵਾਹਿਗੁਰੂ ਦਾ ਲਖ ਲਖ ਸ਼ੁਕਰ ਮਨਾਇਆ।ਸਿੱਖਾਂ ਨੇ ਸਾਰੀ ਦਰਦ ਭਰੀ ਵਿਥਿਆ ਸੁਣਕੇ ਬਹੁਤ ਅਫਸੋਸ ਕੀਤਾ ਕਿ ਜੇ

ਇੱਕ ਦਿਨ ਪਹਿਲੋਂ ਅੱਪੜ ਜਾਂਦੇ ਤਦ ਉਹ
ਮਾਸੂਮ ਭੁਜੰਗੀ ਵੀ ਬਚਾ ਲੈਂਦੇ ਪਰ ਹੁਣ ਕੀ
ਹੋ ਸਕਦਾ ਸੀ ਫੇਰ ਵੀ ਇਸ ਅੱਤਯਾਚਾਰ ਨੂੰ
ਸੁਣਕੇ ਸਿੰਘਾਂ ਨੂੰ ਐਸਾ ਗੁੱਸਾ ਆਯਾ ਕਿ ਉਨ੍ਹਾਂ
ਪਾਪੀਆਂ ਪਾਸੋਂ ਬਦਲਾ ਲੈਣ ਦਾ ਉਸੇ ਵੇਲੇ
ਗੁਰਮਤਾ ਪਾਸ ਕੀਤਾ ਤੇ ਲਾਹੌਰ ਦੇ ਵੱਡੇ ੨
ਪਠਾਨਾਂ ਦੇ ਘਰਾਂ ਨੂੰ ਖੂਬ ਲੁਟਿਆ ਤੇ ਲਾਹੌਰ
ਦੀ ਇੱਟ ਨਾਲ ਇੱਟ ਵਜਾ ਦਿੱਤੀ ਜਿਸ ੨
ਜ਼ਾਲਮ ਨੇ ਸਿੰਘਾਂ ਤੇ ਸਿੰਘਣੀਆਂ ਉੱਪਰ
ਜ਼ੁਲਮ ਕੀਤਾ ਸੀ ਉਹਨਾਂ ਸਭਨਾਂ ਨੂੰ ਜਮ ਲੋਕ
ਪੁਚਾਯਾ ਮੁਗਲਾਂ ਤੇ ਅਫਗਾਨਾਂ ਦੀਆਂ ਅਨ-
ਗਿਣਤ ਇਸਤ੍ਰੀਆਂ ਇਸ ਹਮਲੇ ਵਿੱਚ ਸਿੱਖਾਂ
ਦੇ ਹੱਥ ਲੱਗੀਆਂ ਜਿਨ੍ਹਾਂ ਨੂੰ ਉਹਨਾਂ ਅੰਮ੍ਰਤ
ਛਕਾਕੇ ਸਿੰਘਣੀਆਂ ਬਣਾ ਲੀਤਾ ਤੇ ਉਹਨਾਂ
ਨਾਲ ਆਨੰਦ ਪੜ੍ਹਾ ਲਏ ।

ਆਪਣੇ ਹੈਡ ਕੁਵਾਟਰ ਵਿੱਚ ਅੱਪੜ ਕੇ
ਸਿੱਖਾਂ ਨੇ ਲੁਟਦਾ ਮਾਲ ਆਪਸ ਵਿੱਚ ਵੰਡ

ਲਿਆ ਤੇ ਵਾਹਿਗੁਰੂ ਦਾ ਲਖ ਲਖ ਸ਼ੁਕਰ
ਮਨਾਯਾ ਕਿਉਂਕਿ ਦੋਵੇਂ ਮੋਰਚੇ ਜਿਸ ਬਾਬਤ
ਜੱਥਾ ਅਰਦਾਸਾ ਕਰਕੇ ਨਿਕਲਿਆ ਸੀ ਫਤਹ
ਹੋ ਗਏ ਸਨ। ਦੱਸਣ ਦੀ ਲੋੜ ਨਹੀਂ ਕਿ
ਬਿਜਲਾ ਸਿੰਘ ਤੇ ਉਸਦਾ ਜੱਥਾ ਵੀ ਐਨ ਵੇਲੇ
ਸਿਰ ਆਕੇ ਲਾਹੌਰ ਦੇ ਹਮਲੇ ਵਿੱਚ ਸ਼ਾਮਲ
ਹੋਗਿਆ ਸੀ ਤੇ ਹੁਣ ਆਪਣੇ ਅੱਡੇ ਵਿੱਚ
ਪਹੁੰਚਕੇ ਸਾਰੇ ਭਰਾ ਜੱਫੀਆਂ ਪਾ ਪਾਕੇ ਮਿਲੇ,
ਸਵੇਰ ਦੇ ਦੀਵਾਨ ਵਿੱਚ ਅੰਮ੍ਰਤ ਤਿਆਰ ਕਰਕੇ
ਸਾਵਿਤ੍ਰੀ ਨੂੰ ਛਕਾਯਾ ਗਿਆ ਤੇ ਉਸਦਾ ਨਾਮ
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਵਾਕ ਲੈਕੇ
'ਸ਼ੀਲ ਕੌਰ' ਰਖਿਆ ਗਿਆ, ਉਸਨੇ ਗੁਰੂ ਜੀਦੇ
ਹਜ਼ੂਰ ਪ੍ਰਣ ਕੀਤਾ ਕਿ ਮੈਂ ਸੰਸਾਰੀ ਮਾਯਾ ਵਲੋਂ
ਮੂੰਹ ਮੋੜਕੇ ਸਾਰੀ ਆਯੂ ਪੰਥ ਦੀ ਸੇਵਾ
ਕਰਾਂਗੀ, ਸਾਰੇ ਜਥੇ ਨੇ ਉਸਨੂੰ ਧਰਮ ਭੈਣ
ਬਣਾਯਾ ਤੇ ਉਸਦੇ ਸਪੁਰਦ ਲੰਗਰ ਦੀ ਸੇਵਾ
ਕੀਤੀ ਗਈ ਤੇ ਸਾਰਾ ਜੱਥਾ ਅਨੰਦ ਪ੍ਰਸੰਨ ਓਸੇ

ਜੰਗਲ ਵਿੱਚ ਦਿਨਕਟੀ ਕਰਨ ਲੱਗ ਪਿਆ।

ਸ਼ੀਲ ਕੌਰ ਦੀ ਬਹਾਦਰੀ ਤੇ ਸਿੱਖੀ ਸਿਦਕ ਦੇ ਦਰਦ ਭਰੇ ਸਮਾਚਾਰ ਇਕੱਤ੍ਰ ਕੀਤੇ ਜਾ ਰਹੇ ਹਨ ਅਤੇ "ਸ਼ੀਲਕੌਰ" ਨਾਮੀ ਪੁਸਤਕ ਵਿੱਚ ਛਾਪਕੇ ਪਾਠਕਾਂ ਦੀ ਭੇਟਾ ਕੀਤੇ ਜਾਣਗੇ॥

॥ ਇਤਿ ॥

# ਪੋਲੀਟੀਕਲ ਪੁਸਤਕਾਂ

**ਖੂਨੀ ਕਫਨ**—ਅਰਥਾਤ ਸ਼ਹੀਦੀ ਪਿਆਲਾ ਪੋਲੀ-ਟੀਕਲ ਹਿਰਦੇ ਵੇਹਦਕ ਨਾਵਲ ਤਸਵੀਰ ਸਮੇਤ ॥)

**ਤੀਰ ਤਰੰਗ**—ਕਵਿਤਾ ਭਾਈ ਬਿਧਾਤਾ ਸਿੰਘਤੀਰ। =)

**ਬੀਰ ਦੇ ਤੀਰ**—ਕਵਿਤਾ ਗਿ: ਰਘਬੀਰ ਸਿੰਘ। =)

**ਰਣਜੀਤ ਹੁਲਾਰੇ**—ਭਾਈ ਰਣਜੀਤ ਸਿੰਘ ਜੀ ਤਾਜਵਰ ਰਚਿਤ ਜੋਸ਼ੀਲੀ ਪੋਲੀਟੀਕਲ ਕਵਿਤਾ। =)

**ਸੰਨ ੫੭ ਦਾ ਗ਼ਦਰ**—ਨਿਰਦੋਸ਼ ਭਾਰਤੀਆਂ ਦੀ ਕਤਲਾਮ ਨੌਕਰਸ਼ਾਹੀ ਦੇ ਭਿਆਨਕ ਜ਼ੁਲਮ, ਸਿੰਘਾਂ ਦੀ ਕ੍ਰਿਪਾ ਨਾਲ ਅੰਗ੍ਰੇਜ਼ੀ ਰਾਜ ਦਾ ਕੈਮ ਹੋਣਾ ਮੁਕੰਮਲ ੧॥)

**ਜੀਵਨ ਸ੍ਰ: ਦਲੀਪ ਸਿੰਘ ਸ਼ਹੀਦ**—ਨਨਕਾਣਾ ਸਾ: ।)

**ਅਕਾਲੀ ਦਰਸ਼ਨ**—ਸਾਡੇ ਮਾਨਯੋਗ ਸਿੱਖ ਲੀਡਰਾਂ ਦੇ ਜੀਵਨ ਤਸਵੀਰਾਂ ਸਮੇਤ।)

**ਬਾਬਾ ਫੂਲਾ ਸਿੰਘ ਅਕਾਲੀ**—ਮੁਕੰਮਲ ਜੀਵਨ ਤਿੰਨ ਨਕਸ਼ਿਆਂ ਸਣੇ ਜਿਲਦ ਸਮੇਤ ੧)

**ਸਿੱਖ ਰਾਜ ਦੀ ਮੁਕੰਮਲ ਹਿਸਟ੍ਰੀ**—ਜੀਵਨ ਮਹਾਰਾਜਾ ਰੰਜੀਤ ਸਿੰਘ ਜੀ ਮੁਕੰਮਲ ੧॥)

**ਨਾਭੇ ਦੇ ਗੁਝੇ ਭੇਤ**—ਰਾਜ ਤਿਆਗ ਦਾ ਕੱਚਾ ਚਿੱਠਾ ਨਾਭੇ ਪਟਿਆਲੇ ਦੇ ਮਸ਼ਹੂਰ ੮ ਮੁਕੱਦਮੇ ਅਤੇ ਹਾਲਾਤ ਮੁੱਢ ਤੋਂ ਹੁਣ ਤੱਕ ਤਵਾਰੀਖ ਬੰਸਾਵਲੀ ਸਣੇ ਮੁਜਿਲਦ ਸੁਨੈਹਰੀ ੧)

**ਜ਼ੁਲਮੀ ਕਥਾ**—ਗੁਰੂ ਨਾਨਕ ਜਹਾਜ਼ ਦੇ ਮੁਕੰਮਲ ਹਾਲਾਤ ਬਿਆਨਾਂ ਸਣੇ ਦੋ ਹਿੱਸੇ ੧।)

**ਰੱਤ ਦਾ ਹੰਝੂ**—ਪਿਛਲੇ ਜ਼ੁਲਮ =)

**ਅਕਾਲੀ ਭਬਕ**—ਚੋਣਵੀਆਂ ਕਵਿਤਾਂ ਪੋਲੀਟੀ-ਕਲ –)

**ਜੈਤੋ ਵਿਚ ਨੌਕਰਸ਼ਾਹੀ ਬਰਛਾ ਗਰਦੀ**—ਬਤਰਜ਼ ਨਾਭੇ ਵਾਲਿਆਂ ਮੋੜ ਮੁਹਾਰ ਦੇ ਫਾ॥ ਸੋ ਵਾਸਤੇ੧।)

**ਸਾਕਾ ਜੈਤੋ**—ਪੈਹਲੇ ਸ਼ਹੀਦੀ ਜਥੇ ਦੀ ਗੋਲੀ ਦਾ ਹਾਲ –)

**ਦਰਦਾਂ ਦੇ ਹੰਝੂ**—ਸੁਆਦਲੀਆਂ ਕੌਮੀ ਕਹਾਨੀਆਂ। =)

**ਅੰਗ੍ਰੇਜ਼ ਅਤੇ ਸਿੱਖ**—ਵਡਾ ਸ਼ਾਹ ਮੁਹੰਮਦ ਬੰਸਾਵਲੀ ਸਮੇਤ =)

**ਸੌ ਸਾਖੀ ਮੁਕੰਮਲ**—ਅਸਲੀ ਪੂਰੀ੬੦ਸਫੇ ੧॥)

**ਸ਼ਹੀਦੀ ਨਜ਼ਾਰੇ**—ਸਾਹਿਬਜ਼ਾਦਿਆਂ ਦੀ ਸ਼ਹੀਦੀ ਅੱਜ ਕੱਲ ਦੇ ਢੰਗ ਤੇ ।)

**ਸ਼ਹੀਦੀ ਤਲਵਾਰ**—ਅਰਬਾਤ ਖਾਲਸਾ ਪੰਥ ਕਸੌਟੀ ਮੁਕੰਮਲ ਰੈਹਤ ਨਾਮਿਆਂ ਸਮੇਤ ॥)

**ਸਿੱਖੀ ਦੇ ਪੂਰਨੇ**—ਗੁਰਸਿੱਖਾਂ ਦੇ ਸੁਾਦਲੇ ਪ੍ਰਸੰਗ ਵਾਜੇ ਨਾਲ ਪੜ੍ਹਨ ਵਾਲੀ ਤਰਜ਼ ਤੇ ਜਿਲਦ ਸਣੇ ੧)

**ਗੁਰਸਿਖ ਵਾੜੀ ਮੁਕੰਮਲ**—ਦਸਾਂ ਪਾਸਸ਼ਾਹੀਆਂ ਦੇ ਚੋਣਵੇਂ ਸਿਖਾਂ ਦੇ ਸੁਾਦਲੇ ਪ੍ਰਸੰਗ ਜਿਲਦ ਸਮੇਤ ਛਾਪਾ ਮੋਟਾ ੨)

**ਰੈਹਤਨਾਮੇ ਮੁਕੰਮਲ**—ਪ੍ਰੇਮਸਮਾਰਗ ਸਣੇ ਖਾਲਸੇ ਦੇ ਪੜ੍ਹਨ ਯੋਗ ।)

**ਦਰਸ਼ਨੀ ਗੁਟਕਾ**—ਪੰਜ ਰੰਗਾਂ ਵਿਚ ਛਪਿਆ ਹੋਇਆ, ਸਾਡਾ ਦਾਵਾ ਹੈ ਕਿ ਅੱਜ ਤੋਕ ਇਸਦੇ ਨਾਲ ਦਾ ਸ਼ੁਧ ਤੇ ਵਧੀਆ ਨਫੀਸ ਕਾਗਜ਼ ਜਿਲਦ ਤੇ ਕੋਈ ਗੁਟਕਾ ਨਹੀਂ ਛਪਿਆ, ਹੱਥੋ ਹੱਥ ਵਿਕ ਰਿਹਾ ਹੈ, ਛੇਤਾ ਆਮ ਜਿਲਦ ੨।) ਚੰਗੀ ੩) ੩॥)

**ਨਿਤਨੇਮ ਸਟੀਕ**—ਸਤਬਾਣੀਆਂ ਦਾ ਟੀਕਾ ਗਜਾਨੀ ਸਾਰ੍ਦੂਲ ਸਿੰਘ ਜੀ ਕ੍ਰਿਤ ੨ ਦਾ ਟੀਕਾ ਪਦ ਅਰਥ, ਅਰਥ ਤੇ ਭਾਵਾਰਥ ਸਮੇਤ ਕਾਗਜ਼ ਵਧੀਆ ਜਿਲਦ ਵਾਲਾ ੧)

**ਵਾਰਾਂ ਭਾਈ ਗੁਰਦਾਸ ਜੀ ਸਟੀਕ**—ਮੁਕੰਮਲ ਉਪਰ ਲਿਖੇ ਟੀਕੇ ਵਾਂਗ ੩॥), ਸਲੋਕ ਕਬੀਰ ਜੀ ਸਟੀਕ ਮੋਟੀ ॥=)

**ਸਲੋਕ ਫਰੀਦ ਜੀ**—ਸਟੀਕ ਸੁਸੈਂਟੀ ॥=)

ਜੈਤਸ੍ਰੀ ਦੀ ਵਾਰ ਸਟੀਕ।—) ਸੰਸਕ੍ਰਿਤੀ ਸਲੋਕ ਸਟੀਕ ।—)

**ਆਸਾ ਦੀ ਵਾਰ**—ਟੀਕਾ ਸੁਸੈਂਟੀ ॥)

**ਜੀਵਨ ਬ੍ਰਿਤਾਂਤ ਦਸ ਪਾਤਸ਼ਾਹੀਆਂ**—ਗੁਟਕੇ ਦੀ ਸ਼ਕਲ ਵਿਚ ਲੈਕਚਰਾਂ ਦੀ ਤਰਜ਼ ਤੇ ਜਿਲਦ ਸਮੇਤ, ਬੜੀ ਸਵਾਦਲੀ ਪੁਸਤਕ ਹੈ ।।।)

**ਪ੍ਰੇਮ ਫੁਲਵਾੜੀ**—ਗ਼ਜ਼ਲਾਂ ਭਾਈ ਨੰਦਲਾਲ ਜੀ ਸਟੀਕ ਵਧੀਆ ਕਾਗਜ਼ ਟੀਕਾਕਾਰ ਭਾਈਮੇਘ ਰਾਜ ਜੀ ।।।)

**ਸ੍ਰੀ ਗੁਰੂ ਅਰਜਨ ਬਿਲਾਸ**—ਪੰਜਾਬੀ ਬੈਂਤਾਂ ਵਿਚ ।=) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਸ਼ ਗੁਟਕੇ ਸੈਜ਼ ਵਿਚ ।।।)

# ਸੁਆਦਲੇ ਨਾਵਲ

ਰਾਜ ਰਾਣੀ ਸੁਆਦਲਾ ਨਾਵਲ ।)

ਕ੍ਰਿਪਾਲ ਕੌਰ ਕਾਲਾ ਦੇਗੀ ਦੀ ਲੁੱਟ ਮੁਕੰਮਲ ।=)

ਅੰਗ੍ਰੇਜ਼ ਡਾਕੂ ਮੁਕੰਮਲ ਨਾਵਲ ਤਿੰਨ ਹਿੱਸੇ ੧॥)

**ਚਾਲਾਕ ਚੋਰ**—ਸੁਆਦਲਾ ਨਾਵਲ ੧)

**ਚਾਲਾਕ ਜਾਪਾਨੀ**—ਪੋਲੀਟੀਕਲ ਨਾਵਲ ੧)

ਲਾਲਾਂ ਦੀ ਖਾਣ ਵਡਾ ਹਾਸੇ ਦਾ ਸਮੁੰਦਰ ।)

**ਭੂਤ ਨਾਥ**—ਰੇਦ੍ਰਕਾਂਤਾਦੇ ਵਡੇ ਅੱਯਾਰਦੀ ਜੀਵਨੀ ॥)

**ਭੂਤ ਰਕੂ**—ਕਿਸੇ ਨੂੰ ਵਸ ਅਤੇ ਬੇਹੋਸ਼ ਕਰਨ ਵਾਲੀ ॥)

**ਭੂਤ ਕਹਾਨੀਆਂ**—ਅਰਥਾਤ ਭੂਤ ਵਿਦਿਆ ਵਧੀਆ ਨਾਵਲ ॥) ਭਾਈ ਮੈਂ ਹਰਗਾ ਸੁਹਾਗ ਬਾਈ ।)

**ਇਕ ਪਵਿੱਤ੍ਰ ਜੀਵਨ**—ਨਾਵਲਾਂ ਦਾ ਸਿਰਤਾਜ ਧਾਰਮਕ ਸਿਖਿਆ ਦਾ ਇਕ ੨) ਸੁਸ਼ੀਲ ਕੌਲ—ਨਾਵਲ।)

**ਸੁਸ਼ੀਲਾ**—ਮੁਕੰਮਲ ਪੰਜ ਹਿੱਸੇ ਰਸੋਈ ਪ੍ਰਬੰਧ ॥ =)

**ਹੱਡੀਆਂ ਦੀ ਮਾਲਾ**—ਬੜਾ ਅਨੋਖਾ ਸੁਆਦਲਾ ਨਾਵਲ। =)

**ਜੋਤਸ਼ ਰਮਲ**—ਕਿਸ ਦੇ ਦਿਲ ਦੀ ਗੱਲ ਬੁਝਕੇ ਉਸਦਾ ਠੀਕ ਉਤ੍ਰ ਦੇਣਾ ੧੬ ਗਤਿਆਂ ਸਮੇਤ ੧।),

ਇਸਤੋਂ ਇਲਾਵਾ ਹਰ ਇਕ ਕਿਸਮ ਦੀਆਂ ਧਾਰਮਕ ਪੁਸਤਕਾਂ ਹਰ ਵੇਲੇ ਮਿਲ ਸਕਦੀਆਂ ਹਨ।

---

## ਗੁਰ ਸਿੱਖਾਂ ਦਾ ਨਿੱਤ ਕਰਮ

ਅਰਥਾਤ

## ਜੀਵਨ ਅਧਾਰ ਦਰਸ਼ਨੀ ਗੁਟਕਾ

ਅੱਜ ਤੱਕ ਸੈਂਕੜੇ ਗੁਟਕੇ ਛਪੇ, ਵਧੀਆ ਤੋਂ ਵਧੀਆ ਆਪ ਨੇ ਦਰਸ਼ਨ ਕੀਤੇ ਪਰ ਜਦੋਂ ਆਪ ਇਸ ਗੁਟਕੇ ਦਾ ਦਰਸ਼ਨ ਕਰੋਗੇ ਤਾਂ ਗਦ ਗਦ ਹੋ ਜਾਓਗੇ ਇਸਦੇ ਹਰ ਇਕ

ਸਫੇ ਤੇ ਪੰਜ ਰੰਗਾ ਹਨ ਅਰਥਾਤ ਦੋ ਤਿੰਨ ਰੰਗ ਦੀ ਵੇਲ ਹੈ, ਇੱਕ ਰੰਗ ਦੀ ਝਾਲੀ ਹੈ ਤੇ ਇਕ ਰੰਗ ਦੇ ਹੈਡਿੰਗ ਹਨ, ਕਾਗਜ਼ ਵਲੈਤੀ ਵਧੀਆ, ਅੱਖਰ ਮੋਟ, ੧੯ ਬਾਣੀਆਂ, ਜਿਲਦ ਵਧੀਆ, ਵਿਆਹ ਸ਼ਾਦੀਆਂ ਵਿੱਚ ਦੇਣ ਵਾਸਤੇ ਅਦੁਤੀ ਤੋਹਫਾ ਹੈ। ਭੇਟਾ ਆਮ ਜਿਲਦ ੩), ਜਿਲਦ ਚਮੜਾ ਵਧੀਆ ੪), ੫) ਜਿਲਦਾਂ ਦੇ ਫਰਕ ਤੇ ਹੈ।

## ਭੂਤ ਚੱਕੂ

ਦੂਸਰੇ ਦੇ ਦਿਲ ਦਾ ਹਾਲ ਜਾਨਣਾ, ਚੋਰੀ ਗਈ ਚੀਜ਼ ਦਾ ਪਤਾ ਕਰਨਾ, ਆਪਣੇ ਉੱਤੇ ਕਿਸੇ ਨੂੰ ਮੇਹਰਬਾਨ ਕਰਨਾ, ਘਰ ਬੈਠਿਆਂ ਦੂਰ ੨ ਮੁਲਕਾਂ ਦੀ ਸੈਰ ਕਰਨੀ, ਬੇਬਹਾਰੇ ਫਲ ਖਾਣੇ, ਬਗੈਰ ਦਵਾਈਆਂ ਦੇ ਹਰ ਇਕ ਬੀਮਾਰ ਨੂੰ ਰਾਜ਼ੀ ਕਰਨਾ, ਮੈਸਮੇਰਿਜ਼ਮ ਦੇ ਤਰੀਕੇ ਨਾਲ ਇਕ ਆਦਮੀ ਨੂੰ ਬੇਹੋਸ਼ ਕਰਕੇ ਉਸ ਕੋਲੋਂ ਆਉਣ ਵਾਲੀਆਂ ਗੱਲਾਂ ਦਾ ਪਤਾ ਕਰਨਾ, ਗਿਆਨ ਸੂਦਾ ਅਰਥਾਤ ਸੁਰਾਂ ਦਾ ਸਾਰਾ ਹਿਸਾਬ, ਪਾਣੀ ਤੇ ਦਮ ਕਰਨਾ, ਭੂਤਾਂ ਦੀ ਮੁੰਦਰੀ ਬਨਾਉਣੀ, ਅਜੀਬ ਅਜੀਬ ਤਮਾਸ਼ੇ ਅਤੇ ਖੇਡਾਂ ਕਰਨੀਆਂ ਚਾਹੋ ਤਾਂ ਅੱਜ ਹੀ ਭੂਤ ਚਕੂ ਮੰਗਾਓ। ਮੋਖ ਜਿਲਦ ਅਤੇ ਡਾਕ ਖਰਚ ਸਮੇਤ ੧)

ਮਿਲਨ ਦਾ ਪਤਾ:-

**ਭਾਈ ਪ੍ਰਤਾਪ ਸਿੰਘ ਸੁੰਦਰਸਿੰਘ ਪੁਸਤਕਾਂ ਵਾਲੇ**

**ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ**

# ਧਾਰਮਕ ਟ੍ਰੈਕਟ ਤੇ ਨਾਵਲ !

ਭਾਲਾਕ ਜਾਪਾਨੀ ਨਾਵਲਾਂ ਦਾ ਸ਼ਹਿਨਸ਼ਾਹ ੧॥) ਭਾਲਾਕ ਚੋਰ ਵਧੀਆ ਨਾਵਲ ੧)ਨਾਵਲ ਹੀਰੀਆਂ ਦੀ ਮਾਲਾ ।=) ਇਕ ਪਵਿਤ੍ਰ ਜੀਵਨ ਅਰਥਾਤ ਦੰਪਤੀ ਪਿਆਰ ਦਾ ਸੱਚਾ ਨਮੂੰਨਾਂ ਜਿਲਦ ਸਣੇ ੨) ਸਲੋਕ ਕਬੀਰ ਸਟੀਕ ਸੁਸੈਟੀ ਵਾਲੇ ॥=) ੫੭ ਦਾ ਗਦਰ ਅਰਥਾਤ ਹਿੰਦੁਸਤਾਨ ਦੀ ਬਗਾਵਤ ਦਾ ਪੂਰਾ ੨ ਹਾਲ ਸੁਾਦਲਾ ਨਾਵਲ ਦਾ ਢੰਗ ੧) ਰਾਜ ਰਾਨੀ ਸੁਵਾਦਲਾ ਨਾਵਲ ।) ਭੂਤ ਚੱਕ੍ਰ ਬੇਹੋਸ਼ ਕਰਨ ਦਾ ਤ੍ਰੀਕਾ ਪੁਸਤਕ ॥) ਜੀਵਣ ਸ੍ਰ: ਦਲੀਪ ਸਿੰਘ ਜੀ ਸ਼ਹੀਦ ॥) ਸ਼ਹੀਦੀ ਭਾਈ ਤਾਰੂ ਸਿੰਘ ਜੀ ਵਾਰਤਕ ।−) ਭੂਤ ਨਾਥ ਦੀ ਜੀਵਨੀ ਨਾਵਲ ੧੨ ਹਿਸੇ ਫੀ ॥) ਅਕਾਲੀ ਦਰਸ਼ਨ ਸਿੱਖ ਲੀਡਰਾਂ ਦੇ ਜੀਵਣ ਬ੍ਰਿਤਾਂਤ ਤਸਵੀਰਾਂ ਸਣੇ ਵਧੀਆ ਕਾਗਜ਼ ॥।) ਜੈਤਸ੍ਰੀ ਦੀ ਵਾਰ ਸਟੀਕ ਸੁਸੈਟੀ ।=) ਸਹਿੰਸ-ਕ੍ਰਿਤੀ ਸਲੋਕ ਸਟੀਕ ਸੁਸੈਟੀ ।−) ਅਕਾਲੀ ਨਿੱਤਨੇਮ ਸਟੀਕ ਗਿਆਨੀ ਸਰਦੂਲ ਸਿੰਘ ੧) ਜੀਵਨ ਮਹਾਰਾਜਾ ਰੰਜੀਤ ਸਿੰਘ ਜੀ ੧॥) ਰਣਜੀਤ ਦੁਲਾਰੇ ਪੁਲੀਟੀਕਲ ।=) ਰੈਹਤ ਨਾਮੇ ਮੁਕੰਮਲ ।) ਜ਼ੁਲਮੀ ਕਥਾ ਬਾਬਾ ਗੁਰਦਿਤ ਸਿੰਘ ਜੀ ੧॥) ਰੂਹਾਨੀ ਜ਼ਿੰਦਗੀ ਵਧੀਆ ਪੁਸਤਕ ॥।) ਕ੍ਰਿਪਾਲ ਕੌਰ ਨਾਵਲ ਕਾਲਾ ਦੇਗੀ ਦੀ ਲੁਟ ।=) ਸੁਸ਼ੀਲਾ ਰਸੋਈ ਪ੍ਰਬੰਧ ॥=) ਜੀਵਨ ਅਕਾਲੀ ਫੂਲਾ ਸਿੰਘ ਜੀ ੧) ਸਾਢੇ ਪੰਜ ਸੌ ਵਪਾਰ ੧) ਭੂਤਾਂ ਦੀਆਂ ਕਹਾਣੀਆਂ ॥)